# ਵਰਿਆਮ

ਮਾਰਚ 1978

1/-



ਮੱਖ ਸੰਪਾਦਕ : ਜਗਦੀਸ਼ ਸਿੰਘ

ਪ੍ਰਕਾਸ਼ਨ ਮਿਤੀ15—3—1978


ਮੁੱਲ ਪ੍ਰਤੀ ਕਾਪੀ : 1 ਰੁਪਿਆ
ਸਾਲਾਨਾ ਚੰਦਾ ਦੇਸ : 12 ਰੁਪਏ
,, ,, ਵਿਦੇਸ਼ : 30 ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : 100 ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : 200 ਰੁਪਏ



ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ – 144001.
ਫੋਨ : 72504 ਪੀ. ਪੀ.

Office Address :
Monthly WARIAM
(Punjabi)
Ladowali Road
Jullundur-144001
Phone : 72504 P.P.


**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ 3/1-77-ਐਡੀਟਰਜ਼, ਮਿਤੀ 2-3-77 ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ

## ਕੇਂਦਰੀ ਪੰਜਾਬੀ ਲੇਖਕ ਸਭਾ

ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ:) ਦੇ ਪ੍ਰਧਾਨ ਪ੍ਰੋ: ਪ੍ਰੀਤਮ ਸਿੰਘ ਤੇ ਜਨਰਲ ਸਕਤਰ ਸ੍ਰੀ ਗੁਰਚਰਨ ਸਿੰਘ ਸਹਿੰਸਰਾ ਨੇ ਸਭਾ ਦੇ ਬਾਕੀ 8 ਅਹੁਦੇਦਾਰਾਂ ਦਾ ਐਲਾਨ ਕਰ ਦਿਤਾ ਹੈ।

ਪੰਜ ਮੀਤ ਪ੍ਰਧਾਨ ਹਨ : ਸ. ਸਾਧੂ ਸਿੰਘ ਹਮਦਰਦ ਐਡੀਟਰ ਅਜੀਤ, ਪ੍ਰੋ: ਸੰਤ ਸਿੰਘ ਸੇਖੋਂ, ਪ੍ਰਿੰ: ਸੁਜਾਨ ਸਿਘ, ਸ: ਜਸਵੰਤ ਸਿੰਘ ਕੰਵਲ ਤੇ ਸ: ਭਰਪੂਰ ਸਿੰਘ ਬਲਬੀਰ।

ਤਿੰਨ ਸਕਤਰਾਂ ਵਿਚ ਸ੍ਰੀ ਜਾਗੀਰ ਸਿੰਘ ਜਗਤਾਰ ਜਰਨਲਿਸਟ ਬਰਨਾਲਾ, ਪ੍ਰੋ: ਹਿਮਤ ਸਿੰਘ ਸੋਢੀ ਅੰਬਾਲਾ ਤੇ ਸ: ਜਗਦੀਸ਼ ਸਿੰਘ ਐਡੀਟਰ ਵਰਿਆਮ ਸ਼ਾਮਲ ਹਨ।

ਵਰਿਆਮ ਦੇ ਦਫਤਰ 'ਚ ਆਉਣ ਵਾਲੀ ਡਾਕ ਵਿਚੋਂ ਕਈ ਸਜਨ ਆਪਣਾ ਪੂਰਾ ਪਤਾ ਚਿਠੀ ਵਿਚ ਨਹੀਂ ਲਿਖਦੇ। ਕਈ ਵਾਰ ਤਾਂ ਬਹੁਤ ਜ਼ਰੂਰੀ ਚਿਠੀਆਂ ਪਰਚੇ ਦੇ ਪਰਬੰਧ ਅਤੇ ਲਿਖਤਾਂ ਸਬੰਧੀ ਹੁੰਦੀਆਂ ਹਨ। ਲਿਖਣ ਵਾਲੇ ਵੀ ਬੜੇ ਬੜੇ ਸਿਆਣੇ ਸਜਨ ਹੁੰਦੇ ਹਨ ਅਤੇ ਕਈ ਚਿਠੀਆਂ ਤੁਰੰਤ ਧਿਆਨ ਮੰਗਦੀਆਂ ਹੁੰਦੀਆਂ ਹਨ ਪਰ ਲਿਖਣ ਵਾਲੇ ਦਾ ਪੂਰਾ ਪਤਾ ਨਹੀਂ ਹੁੰਦਾ। ਅਜਿਹੀ ਹਾਲਤ ਵਿਚ ਅਸੀਂ ਤਾਂ ਬੇਵਸ ਹੁੰਦੇ ਹੀ ਹਾਂ ਪਰ ਲਿਖਣ ਵਾਲਾ ਆਪਣੇ ਥਾਂ ਰੁਸਿਆ ਰਹਿੰਦਾ ਹੈ। ਸੋ ਚਿਠੀ ਪਤਰ ਕਰਣ ਵਾਲੇ ਆਪਣਾ ਪੂਰਾ ਪਤਾ ਜ਼ਰੂਰ ਲਿਖਿਆ ਕਰਨ।

ਲੇਖਕ ਸਜਣ ਵੀ ਆਪਣੀ ਹਰ ਰਚਨਾ ਹੇਠ ਆਪਣਾ ਪੂਰਾ ਪਤਾ ਜ਼ਰੂਰ ਲਿਖਿਆ ਕਰਣ।

**ਮਨੀ ਆਰਡਰ ਭੇਜਣ ਵਾਲੇ ਫਾਰਮ ਦੇ ਹੇਠ ਵੀ ਆਪਣਾ ਪਤਾ ਜ਼ਰੂਰ ਲਿਖਿਆ ਕਰਣ**

—ਜਗਦੀਸ਼ ਸਿੰਘ

# ਤੁਹਾਡਾ ਪੰਨਾ

ਮੇਰੇ ਪਿਆਰੇ ਜਗਦੀਸ਼ ਜੀ,

ਸਤਿ ਸ੍ਰੀ ਅਕਾਲ ।

ਮਹਾਰਾਜ ਜਗਜੀਤ ਸਿੰਘ ਅੰਕ ਮਿਲਿਆ । ਹਿੰਮਤ ਤੁਹਾਡੀ ਬੜੀ ਸ਼ਲਾਘਾਯੋਗ ਹੈ । ਮੈਂ ਹਾਲੀ ਸਾਰਾ ਨਹੀਂ ਪੜ੍ਹ ਸਕਿਆ ਪਰ ਜਿੰਨਾਂ ਵੀ ਪੜ੍ਹਿਆ ਹੈ, ਉਸ 'ਚੋਂ ਮਹਾਰਾਜ ਜੀ ਦੀ ਚਮਤਕਾਰੀ ਸ਼ਖਸੀਅਤ ਦਾ ਪ੍ਰਗਟਾਵਾ ਹੁੰਦਾ ਹੈ । ਤੁਸੀਂ ਵਧਾਈ ਦੇ ਪਾਤਰ ਹੋ ।

ਮੈਨੂੰ ਸਮਾਗਮ ਪੁਰ ਪੁਜਣ ਦੀ ਚਿੱਠੀ ਦੇਰੀ ਨਾਲ ਮਿਲੀ ਹੈ—ਮੈਂ 25 ਤਾਰੀਖ ਨੂੰ ਲੁਧਿਆਣੇ ਸਾਂ । 25 ਨੂੰ ਵੇਲੇ ਸਿਰ ਤੁਹਾਡੇ ਪਾਸ ਵੀ ਪੁਜ ਸਕਦਾ ਸਾਂ । ਜੇ ਪੱਤਰ ਪਹਿਲਾਂ ਮਿਲਿਆ ਹੁੰਦਾ । ਮੇਰੀਆਂ ਸ਼ੁਭ ਇਛਾਵਾਂ ਪਰਵਾਨ ਕਰਨੀਆਂ ।

ਧਨਵਾਦ

ਨਵਯੁਗ ਪ੍ਰੈਸ ਦਿਲੀ ਹਿਤੂ—ਪ੍ਰੀਤਮ ਸਿੰਘ

——

ਪਿਆਰੇ ਜਗਦੀਸ਼ ਸਿੰਘ ਜੀ,

'ਵਰਿਆਮ' ਦਾ ਸਤਿਗੁਰੂ ਜਗਜੀਤ ਸਿੰਘ ਅੰਕ ਮਿਲ ਗਿਆ ਹੈ । ਤੁਹਾਡਾ ਧੰਨਵਾਦ । ਐਨਾ ਵਧੀਆ ਅੰਕ ਕਢਣ ਤੇ ਤੁਹਾਨੂੰ ਮੁਬਾਰਕਾਂ ਭੇਜਦਾ ਹਾਂ । ਪੰਜਾਬੀ ਪੱਤਰਕਾਰੀ ਵਿਚ ਵਰਿਆਮ ਨੇ ਆਪਣੀ ਇਕ ਨਿਵੇਕਲੀ ਥਾਂ ਬਣਾ ਲਈ ਹੈ । ਇਹ ਸਭ ਤੁਹਾਡੀ ਸੂਝ-ਬੂਝ ਤੇ ਲਗਨ ਦਾ ਹੀ ਸਿੱਟਾ ਹੈ ।

ਕਈ ਮਹੀਨਿਆਂ ਤੋਂ ਵਰਿਆਮ ਮੇਰੀ ਡਾਕ ਵਿਚ ਨਹੀਂ ਸੀ । ਇਕ ਖੁਤਖੁਤੀ ਜਿਹੀ ਮਨ ਨੂੰ ਕੁਤਰਦੀ ਰਹਿੰਦੀ ਸੀ । ਇਸ ਵੱਡੇ ਅੰਕ ਨੇ ਤਸੱਲੀ ਦਿਤੀ ਹੈ । ਆਸ ਹੈ, ਹੁਣ ਪਹਿਲਾਂ ਵਾਂਗ ਹੀ ਇਹ ਚਲਦਾ ਰਹੇਗਾ ।

ਤੁਹਾਡਾ ਆਪਣਾ

ਬਰਨਾਲਾ ਰਾਮ ਸਰੂਪ ਅਣਖੀ

——

ਪਿਆਰੇ ਜਗਦੀਸ਼ ਸਿੰਘ ਜੀ,

'ਵਰਿਆਮ' ਦਾ "ਸਤਿਗੁਰੂ ਜਗਜੀਤ ਸਿੰਘ ਅੰਕ" ਮਿਲਿਆ । ਅੰਕ ਉਨਾਂ ਹੀ ਸੁਹਣਾ ਹੈ ਜਿੰਨੀ ਸੁੰਦਰ ਅੰਕ ਦੇ ਮਜ਼ਮੂਨ ਦੀ ਸ਼ਖਸੀਅਤ ਹੈ । ਸਾਦਾ ਅਤੇ ਸਵਛ ਪਰਭਾਵ ।

ਲੇਖ ਬੜੇ ਹੀ ਸੁਹਣੇ ਅਤੇ ਵਾਕਫੀ-ਭਰਪੂਰ ਹਨ । ਦਿੱਖ ਵੀ ਬੜੀ ਸੁਹਣੀ ਹੈ । ਤਸਵੀਰਾਂ ਅਤੇ ਕਾਗਜ਼ ਆਦਿ ਸਭ ਕੁਝ ਬੜਾ ਵਧੀਆ ਹੈ ।

"ਵਰਿਆਮ" ਇਸ ਅੰਕ ਨਾਲ ਸਥਾਪਤ ਹੋ ਗਿਆ ਦਿਸਦਾ ਹੈ । 112 ਸਫੇ ਦਾ ਅੰਕ ਕੱਢਣਾ ਬੜੀ ਹੀ ਹਿੰਮਤ ਹੈ, ਖਾਸ ਕਰ ਤੁਹਾਡੇ ਲਈ—ਜਿਨ੍ਹਾਂ ਦੇ ਵਸੀਲੇ ਬੜੇ ਹੀ ਸੀਮਤ ਅਤੇ ਥੋੜੇ ਹਨ ।

ਮੇਰੇ ਵਲੋਂ ਬਹੁਤ ਬਹੁਤ ਮੁਬਾਰਿਕਬਾਦ ਕਬੂਲ ਕਰਨੀ ।

ਭਡਹੇੜੀ ਸੰਤੋਖ ਸਿੰਘ ਧੀਰ

——

ਮੇਰੇ ਪਿਆਰੇ ਜਗਦੀਸ਼ ਜੀ,

ਅੰਕ ਬਾਰੇ ਜਿਨ੍ਹਾਂ ਮੁਸ਼ਕਲਾਂ ਵਿਚੋਂ ਤੁਹਾਨੂੰ ਲੰਘਣਾ ਪਿਆ ਉਹ ਸਾਰੀਆਂ ਹੀ ਬੜੀਆਂ ਦੁਖਦਾਈ ਤੇ ਖਰਚੀਲੀਆਂ ਸਨ ਤੇ ਤੁਸੀਂ ਤਾਂ ਧੰਨਤਾ ਦੇ ਯੋਗ ਹੋ ਜਿਹਨਾਂ ਨੇ ਸਾਰੀਆਂ ਮੁਸ਼ਕਲਾਂ ਉਲੰਘਕੇ ਆਪਣੇ ਸਤਿਗੁਰੂ ਦੇ ਸਥਾਈ ਗੁਣਗਾਨ ਕੀਤੇ ਹਨ । ਬਚਾ ਜਣਦਿਆਂ ਮਾਂ ਨੂੰ ਅਨੰਤ ਪੀੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਫਿਰ ਉਹੋ ਬੱਚਾ ਅੱਖੀਆਂ ਦਾ ਤਾਰਾ ਬਣ ਜਾਂਦਾ ਹੈ । ਹਰ ਕੋਈ ਇਸ ਦਾ ਹਾਰਦਿਕ ਸੁਆ-ਗਤ ਕਰੇਗਾ । ਖਾਂ ਸਾਹਿਬ ਅਮਜਦ ਅਲੀ, ਅਮਰ ਭਾਰਤੀ, ਗੁਰਦੇਵ ਆਦਿ ਸਭ ਨੂੰ ਪਰਚੇ ਮਿਲੇ ਹਨ ਤੇ ਤੁਹਾਡੀ ਮਿਹ-ਨਤ ਦੀ ਦਾਦ ਹਰ ਕੋਈ ਦੇ ਰਿਹਾ ਹੈ । ਮੈਨੂੰ ਤਾਂ ਅਫਸੋਸ ਹੈ ਕਿ ਮੈਂ ਤੁਹਾਡਾ ਸਹਾਇਕ ਸਾਬਤ ਨਹੀਂ ਹੋ ਸਕਿਆ ।

ਤੁਹਾਡਾ

ਨਵੀਂ ਦਿਲੀ ਪ੍ਰੀਤਮ ਸਿੰਘ ਕਵੀ

——

ਪਿਆਰੇ ਜਗਦੀਸ਼ ਜੀ,

ਸਲਾਮ !

'ਸਤਿਗੁਰ ਜਗਜੀਤ ਸਿੰਘ ਜੀ ਅੰਕ' ਮਿਲਿਆ। ਪੰਜਾਬੀ ਪੱਤਰਕਾਰੀ 'ਚ ਇਹ ਵਰਿਆਮਾਂ ਵਾਲਾ ਕੰਮ ਹੈ ਜੋ ਤੁਸੀਂ ਕਰ ਵਿਖਾਇਆ ਹੈ। ਇਹ ਠੀਕ ਹੈ ਕਿ ਕਿਸੇ ਵੀ ਧਾਰਮਕ ਅਦਾਰੇ ਲਈ ਇਹੋ ਜਿਹਾ ਅੰਕ ਕੱਢਣਾ ਕੋਈ ਮੁਸ਼ਕਿਲ ਨਹੀਂ ਹੈ ਪਰ ਕਿਸੇ ਵਿਅਕਤੀ ਲਈ ਤੇ ਫਿਰ ਕਿਸੇ ਇਕੱਲੇ ਵਿਅਕਤੀ ਲਈ ਇਹ ਕੰਮ ਹਿਮਾਲਾ ਤੇ ਝੰਡਾ ਗੱਡਣ ਵਾਂਗ ਹੈ। ਤੁਸੀਂ ਸਚਮੁਚ ਹੀ ਵਧਾਈ ਦੇ ਪਾਤਰ ਹੋ। ਪ੍ਰਮਾਤਮਾ ਕਰੇ ਵਰਿਆਮ ਦੀ ਉਮਰ ਲੰਮੀ ਹੋਵੇ ਤੇ ਇਹ ਸਾਹਿਤ ਵਿਚ ਮੀਲ ਪੱਥਰ ਸਿੱਧ ਹੋਵੇ।

ਮੋਗਾ — ਕੇ. ਐਲ. ਗਰਗ

— —

ਮੇਰੇ ਪਿਆਰੇ ਜਗਦੀਸ਼ ਜੀ,

ਬਹੁਤ ਹੀ ਮਿੱਠੀ ਤੇ ਨਿੱਘੀ ਯਾਦ।

ਵਰਿਆਮ ਦਾ ਸਤਿਗੁਰੂ ਜਗਜੀਤ ਸਿੰਘ ਅੰਕ ਕਢਣ ਤੇ ਮੇਰੇ ਵਲੋਂ ਦਿਲੀ ਮੁਬਾਰਕਬਾਦ। ਇਹ ਅੰਕ ਸਤਿਗੁਰੂ ਜੀ ਪ੍ਰਤੀ ਤੁਹਾਡੀ ਸੱਚੀ ਤੇ ਸੁਚੀ ਸ਼ਰਧਾ, ਮਿਹਨਤ ਸਿਰੜ ਅਤੇ ਕਲਾਤਮਿਕ ਸੂਝ ਦਾ ਪ੍ਰਤੀਕ ਹੈ। ਮੁਖ ਪੰਨੇ ਤੇ ਸਤਿਗੁਰੂ ਜੀ ਦਾ ਨਿਮੀ ਮੁਸਕਾਨ ਵਾਲਾ ਚਿਹਰਾ ਵੇਖਕੇ ਹੀ ਹਿਰਦੇ ਦੀ ਤਪਸ਼ ਮਿੱਟ ਜਾਂਦੀ ਹੈ।

ਆਪਣੇ ਆਲੇ ਦੁਆਲੇ ਵਿਚ ਬਹੁਤੇ ਮੈਨੂੰ ਨਾਸਤਕ ਹੀ ਸਮਝਦੇ ਹਨ। ਭਾਵੇਂ ਕਿ ਧਰਮ ਦੇ ਉਚੇ ਸੁਚੇ ਮਾਨਵ ਕਲਿਆਣ ਦੇ ਅਸੂਲਾਂ ਵਿਚ ਆਸਤਕਾਂ ਨਾਲੋਂ ਵੀ ਮੇਰਾ ਵਿਸ਼ਵਾਸ ਪੱਕਾ ਹੈ।

ਇਸ ਅੰਕ ਨੂੰ ਪੜਕੇ ਤਾਂ ਮੇਰਾ ਵੀ ਦਿਲ ਕਰਦਾ ਹੈ ਕਿ ਇਸ ਮਹਾਨ ਆਤਮ ਗਿਆਨੀ ਤੇ ਸਰਬ ਸਾਂਝੀ ਮਾਨਵਤਾ ਨੂੰ ਪਿਆਰ ਕਰਨ ਵਾਲੇ ਬੁਰਾਈ ਨਾਲ ਸੰਘਰਸ਼ ਅਤੇ ਨੇਕੀ ਨਾਲ ਪਿਆਰ ਕਰਨ ਵਾਲੇ ਤੁਹਾਡੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਜਾਣ।

'ਸੁਰਜੀਤ ਰਾਮਪੁਰੀ' ਜੀ ਦੀ ਕਵਿਤਾ ਦਾ ਹਰ ਅੱਖਰ ਮਨ ਸਾਗਰ ਦੀ ਡੂੰਘਾਈ ਚੋਂ ਨਿਕਲਿਆ ਸੁਚਾ ਮੋਤੀ ਹੈ। ਜਿੰਨੀ ਵਾਰ ਇਹ ਕਵਿਤਾ ਪੜ੍ਹੀ ਹੈ ਮਨ ਨੂੰ ਇਕ ਅਜੀਬ ਸਕੂਨ ਮਿਲਿਆ ਹੈ।

ਬੀਬੀ ਉਰਮਿਲਾ ਆਨੰਦ ਅਤੇ ਸਰਵ ਸ੍ਰੀ ਪ੍ਰੀਤਮ ਸਿੰਘ ਕਵੀ, ਪ੍ਰੋ: ਕ੍ਰਿਪਾਲ ਸਿੰਘ ਕਸੇਲ, ਡਾ: ਤਾਰਨ ਸਿੰਘ, ਜਗਜੀਤ ਸਿੰਘ ਆਨੰਦ, ਈਸ਼ਰ ਸਿੰਘ ਅਟਾਰੀ, ਸ਼ਮਸ਼ੇਰ ਸਿੰਘ ਅਸ਼ੋਕ, ਕਰਤਾਰ ਸਿੰਘ ਪੰਛੀ, ਡਾ: ਗੌਰੀ ਸ਼ੰਕਰ, ਡਾ: ਗੋਰਡਨ ਲਾਟੋ, ਸਵਰਨ ਸਿੰਘ ਸਨੇਹੀ, ਅਮਰ ਭਾਰਤੀ, ਰਾਜਿੰਦਰ ਸਿੰਘ ਗੁਰੂਸਰ, ਉਸਤਾਦ ਅਮਜਦ ਅਲੀ, ਕ੍ਰਿਸ਼ਨ ਭਾਰਦਵਾਜ, ਜੁਗਿੰਦਰ ਬਾਵਰਾ ਅਤੇ ਆਤਮਾ ਸਿੰਘ ਜੀ ਦੀਆਂ ਰਚਨਾਵਾਂ ਪੜ੍ਹਕੇ ਸਤਿਗੁਰੂ ਜੀ ਦੀ ਸਰਬ ਪੱਖੀ ਬਹੁਤ ਹੀ ਸੁੰਦਰ ਸ਼ਖਸੀਅਤ ਉਭਰ ਕੇ ਸਾਹਮਣੇ ਆਉਂਦੀ ਹੈ। ਤੁਸੀਂ ਸਤਿਗੁਰੂ ਜੀ ਦੇ ਸੰਘਰਸ਼ ਮਈ ਜੀਵਨ ਤੇ ਬੜੀ ਚੰਗੀ ਝਾਤ ਪਵਾਈ ਹੈ।

ਜਸਵੰਤ ਸਿੰਘ ਰਾਹੀ ਅਤੇ ਸੁਮੇਰ ਜੀ ਦੀਆਂ ਕਵਿਤਾਵਾਂ ਬਹੁਤ ਹੀ ਰਮਜ਼ਾਂ ਭਰੀਆਂ ਹਨ। ਇਹਨਾਂ ਨੇ ਮਨ ਦੀਆਂ ਤਾਰਾਂ ਨੂੰ ਟੁਣਕਾ ਦਿਤਾ ਹੈ। ਸਤਿਗੁਰੂ ਜੀ ਦੀਆਂ ਵੱਖ ਵੱਖ ਮਹਾਨ ਰਾਜਸੀ ਨੇਤਾਵਾਂ ਨਾਲ ਤਸਵੀਰਾਂ ਨੇ ਇਸ ਅੰਕ ਦੀ ਸੁੰਦਰਤਾ ਵਿਚ ਬਹੁਗੁਲਾ ਵਾਧਾ ਕੀਤਾ ਹੈ। ਕਸਰ ਰਹਿ ਗਈ ਹੈ ਤਾਂ ਸਿਰਫ ਪਰੂਫ ਦੀਆਂ ਗ਼ਲਤੀਆਂ ਦੀ।

ਤੁਸੀਂ ਨਿੱਕੀ ਜਿਹੀ ਉਮਰ ਵਿਚ ਏਹੋ ਜਿਹਾ ਦੁਰਲੱਭ ਅੰਕ ਪ੍ਰਕਾਸ਼ਤ ਕਰਕੇ ਇਕ ਸੰਸਥਾ ਨਾਲੋਂ ਵੀ ਬਹੁਤਾ ਕੰਮ ਕਰ ਵਿਖਾਇਆ ਹੈ। ਇਹ ਅੰਕ ਸੱਚਮੁਚ ਸਾਂਭਣ ਯੋਗ ਹੈ।

ਤੁਹਾਡਾ ਆਪਣਾ

ਲੁਧਿਆਣਾ — ਕੁਲਵੰਤ ਜਗਰਾਉਂ

— —

ਸ: ਜਗਦੀਸ਼ ਸਿੰਘ ਜੀਓ,

ਇਸ ਵਾਰ ਦਾ ਵਰਿਆਮ ਵੇਖ ਕਿ ਸੋਚੀਂ ਲਹਿ ਗਿਆ ਸੀ। ਮਨ ਗਦ ਗਦ ਹੋ ਗਿਆ ਹੈ। ਪ੍ਰੋ: ਕਸੇਲ, ਤਾਰਨ ਸਿੰਘ, ਜਗਜੀਤ ਆਨੰਦ, ਅਟਾਰੀ ਸਾਹਿਬ, ਪ੍ਰੀਤਮ ਸਿੰਘ ਕਵੀ, ਰਾਜਿੰਦਰ ਗੁਰੂਸਰ ਵਰਗੇ ਵਿਦਵਾਨਾਂ ਦੇ ਲੇਖ ਅਤੇ ਤਸਵੀਰਾਂ ਦੀ ਏਨੀ ਵਧੀਆ ਤਰਤੀਬ ਵੇਖ ਕੇ ਆਪ ਜੀ ਦੀ ਸਿਆਣਪ ਉਤੇ ਰਸ਼ਕ ਕਰਨ ਨੂੰ ਜੀ ਕਰਦਾ ਹੈ। ਇਹ ਸਪੈਸ਼ਲ ਅੰਕ ਹੋਰਨਾਂ ਸੰਪਾਦਕਾਂ ਲਈ ਸਚਮੁਚ ਇਕ ਚੈਲਿੰਜ ਹੈ। ਬਹੁਤ ਬਹੁਤ ਵਧਾਈ ਕਬੂਲ ਕਰਨਾ।

ਕਜ਼ਾਕ

— —

ਸਤਿਕਾਰੀ ਜਗਦੀਸ਼ ਸਿੰਘ ਜੀ,

ਨਿੱਘੀ ਯਾਦ

ਵਰਿਆਮ ਦੇ ਸਤਿਗੁਰੂ ਜਗਜੀਤ ਸਿੰਘ ਅੰਕ ਲਈ ਤੁਹਾਡੇ ਉਪਰਾਲੇ ਲਈ ਮੈਂ ਬੇਹੱਦ ਖੁਸ਼ ਹਾਂ। ਇਹ ਇਕੋ ਅੰਕ ਇਕ ਪ੍ਰਾਪਤੀ ਹੈ। ਤੁਹਾਡੇ ਵਰਗੀ ਨਿੱਘੀ ਸ਼ਖਸੀਅਤ ਨੇ "ਕੂਕਾ ਲਹਿਰ" ਨੂੰ ਇਕ ਅਰਥ ਬਖਸ਼ੇ ਹਨ । ਮੁਬਾਰਕ। ਸਤਿਗੁਰੂ ਜਗਜੀਤ ਸਿੰਘ ਅੰਕ ਲਿਖਿਤੀ ਰੂਪ 'ਚ ਇਕ ਅਦਬ ਹੈ। ਬਹੁਤ ਬਹੁਤ ਮੁਬਾਰਕ।

ਤੁਹਾਡਾ

ਬਰਨਾਲਾ ਓਮ ਪ੍ਰਕਾਸ਼ ਗਾਸੋ

——

ਮਾਨ ਯੋਗ ਸ: ਜਗਦੀਸ਼ ਸਿੰਘ ਜੀ,

'ਵਰਿਆਮ' ਦਾ ਸਤਿਗੁਰੂ ਜਗਜੀਤ ਸਿੰਘ ਅੰਕ ਆਦਿ ਤੋਂ ਅੰਤ ਤਕ ਪੜ੍ਹਿਆ। ਜਿਥੇ ਮੈਂ ਆਪ ਜੀ ਦੇ ਉੱਦਮ ਤੋਂ ਬੜਾ ਪ੍ਰਭਾਵਿਤ ਹੋਇਆ ਹਾਂ, ਉਥੇ ਸਤਿਗੁਰੂ ਜੀ ਦੀ ਮਹਾਨ ਸ਼ਖਸੀਅਤ ਤੇ ਉਹਨਾਂ ਦੇ ਉੱਚੇ-ਸੁੱਚੇ ਆਦਰਸ਼ਾਂ ਨੇ ਬੜਾ ਟੁੰਬਿਆ ਹੈ, ਉਹਨਾਂ ਦੇ ਦਰਸ਼ਨਾਂ ਨੂੰ ਜੀ ਉਤਾਵਲਾ ਹੋ ਉਠਿਆ ਹੈ।

ਮੇਰੇ ਵਲੋਂ ਇਸ ਅਦੁੱਤੀ ਪ੍ਰਾਪਤੀ ਤੇ ਮੁਬਾਰਕ ਕਬੂਲ ਕਰਨੀ।

ਸਤਿਕਾਰ ਨਾਲ—ਅਜੀਤ ਸਿੰਘ

ਦਿਲੀ

ਪਿਆਰੇ ਸੰਪਾਦਕ ਜੀ, ਫਤਿਹ।

'ਵਰਿਆਮ' ਦਾ ਸਤਿਗੁਰ ਜਗਜੀਤ ਸਿੰਘ ਅੰਕ ਤਿਆਰ ਕਰਨ ਤੇ ਮੈਂ ਤੁਹਾਨੂੰ ਵਧ ਦੀ ਤੇ ਸ਼ਾਬਾਸ਼ ਦੇਂਦਾ ਹਾਂ। ਪ੍ਰਸ਼ੰਸਾ ਕਰਦਾ ਹਾਂ, ਤੁਹਾਡੇ ਅਲੌਕਕ ਅਸ਼ੇ ਦੀ, ਉੱਦਮ ਦੀ, ਦਲੇਰੀ, ਹੌਂਸਲਾ, ਅਣਥਕ ਮਿਹਨਤ ਤੇ ਡਾਢ੍ਹੀ ਲਗਨ ਦੀ। ਨਿਸਚੇ ਹੀ ਤੁਸਾਂ ਇਸ ਅੰਕ ਵਿਚਲਾ ਮੈਟੀਰੀਅਲ ਪ੍ਰਕਾਸ਼ਤ ਕਰਕੇ ਸਿੱਖ-ਜਗਤ ਵਿਚ ਇਕ ਯਾਦ-ਯੋਗ ਕਾਰਨਾਮਾ ਕਰਨ ਦਾ ਨਾਮਨਾ ਖਟਿਆ ਹੈ।

ਭਾਵੇਂ ਇਸ ਤੋਂ ਪਹਿਲਾਂ 'ਸਤਿਜੁਗ' ਦੇ ਬਸੰਤ ਨੰਬਰ ਮੈਂ ਪੜ੍ਹੇ ਸਨ ਪਰ ਨਵ-ਉੱਭਰੇ ਵਰਿਆਮ ਦੇ ਇਸ ਅੰਕ ਦੀ ਆਲਿਮਾਨਾਂ-ਵਾਕਫੀਅਤ ਦਾ ਦਰਜਾ ਬਹੁਤ ਉਚਾ ਹੈ । ਇਹਦਾ ਮਿੱਠਾ-ਪਰਭਾਵ ਦਿਲ-ਦਿਮਾਗ ਤੇ ਅਸਰ ਕੀਤੇ ਬਿਨਾਂ ਨਹੀਂ ਰਹਿਆ, ਬਾਵਜੂਦ ਕਿਤੇ ਕਿਤੇ ਖਿਆਲੀ ਮਤਭੇਦਾਂ ਦੇ।

ਹਰ ਸੁਜਾਨ ਲੇਖਕ ਨੇ ਸਤਿਗੁਰਾਂ ਦੀ ਪ੍ਰਭਾਵਕ ਸ਼ੁਖਸੀਅਤ ਨੂੰ ਬਿਆਨ ਕਰਨ ਵਿਚ ਜੋ ਕਮਾਲ ਦਰਸਾਇਆ ਹੈ—ਮੈਂ ਸਮਝਦਾਂ—ਵੱਡੇ ਤੋਂ ਵੱਡਾ ਪ੍ਰਚਾਰਕ ਵੀ ਅਜਿਹਾ ਨਹੀਂ ਕਰ ਸਕਿਆ।

ਤੁਸੀਂ ਨਾ ਸਿਰਫ ਸਾਹਿਤਕ ਸੇਵਾ ਕੀਤੀ ਹੈ, ਧਾਰਮਕ ਸਮਾਜਕ, ਸੋਸ਼ਲ ਤੇ ਭਾਈਚਾਰਕ ਮੈਦਾਨ ਵਿਚ ਵੀ ਬਾਜ਼ੀ ਲੈ ਗਏ ਓ।

ਜਗਦੀਸ਼ ਸਿੰਘ ਜੀ : 'ਤੁਸੀਂ ਹੋਰ ਵੀ ਅਗੇ ਵਧੋ,' ਮੇਰੀ ਹਾਰਦਿਕ ਚਾਹ ਹੈ!

ਬੜੇ ਪਿਆਰ ਨਾਲ :

ਜਲੰਧਰ (ਗਿ:) ਭਗਤ ਸਿੰਘ ਕਲਸੀ

——

ਵੀਰ ਜਗਦੀਸ਼ ਸਿੰਘ ਜੀ,

"ਵਰਿਆਮ" ਦਾ ਸਤਿਗੁਰੂ ਜਗਜੀਤ ਸਿੰਘ ਅੰਕ ਪੜ੍ਹਿਆ ਤੇ ਤੱਕਿਆ ਸਤਿਗੁਰੂ ਜੀ ਦੇ ਗਿਰਦੇ ਪ੍ਰੀਕਰਮਾਂ ਕਰੀ ਜਿਵੇਂ। ਇਹ ਤੁਸਾਂ ਕਰਵਾਈ ਹੈ । ਉਹਨਾਂ ਦੀ ਮਿਲਣੀ ਦੀ ਮਹਿਕ ਖੁਮਾਰੀ ਵਾਂਗ ਮਹਿਸੂਸ ਕੀਤੀ। ਤੁਸਾਂ ਸਾਹਿਤ ਸਭਿਆਚਾਰ ਤੇ ਧਰਮ ਦੀ ਤ੍ਰਬੇਣੀ ਇਸ ਅੰਕ ਰਾਹੀਂ ਸਿਰਜੀ ਹੈ। ਇਕ ਮਹਾਨ ਯੁਗ ਪੁਰਸ਼ ਦੇ ਸਫਲ ਦਰਸ਼ਨ ਪਾਠਕਾਂ ਨੂੰ ਕਰਵਾਏ ਹਨ। ਧਰਮ ਤੇ ਸਾਹਿਤ ਦਾ ਸੁਮੇਲ ਕਰ ਵਖਾਇਆ ਹੈ। ਨਾਮਧਾਰੀ ਸਮਾਜ ਦਾ ਭਾਰਤੀ ਜੀਵਨ ਵਿਚ ਪਾਇਆ ਵਡਮੁੱਲਾ ਯੋਗਦਾਨ ਦਰਸਾਣ ਵਿਚ ਸਫ-ਲਤਾ ਪ੍ਰਾਪਤ ਕੀਤੀ ਹੈ। ਨਾਸਤਿਕ ਤੇ ਵਿਰੋਧੀ ਵਿਚਾਰਾਂ ਵਾਲਿਆਂ ਤੋਂ ਬੱਲੇ ਬੱਲੇ ਕਰਵਾਣੀ ਮਹਿੰਗਾ ਯਤਨ ਹੈ। ਪਰ ਤੁਸਾਂ ਕਰ ਲਿਆ। ਪੰਜਾਬੀ ਸਾਹਿਤ ਸਿਰਜਣਾ ਵਿਚ ਤੁਹਾਡਾ ਇਹ ਸਫਲ ਪ੍ਰਯੋਗ ਸਾਹਿਤ ਵਿਚ ਵਾਦਾਂ ਦੇ ਵਕੀਲਾਂ ਲਈ ਵੰਗਾਰ ਹੈ। ਅਨੇਕਾਂ ਹਿਰਦਿਆਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਤੱਖ ਦਰਸ਼ਨਾ ਦੀ ਤਾਂਘ ਪੈਦਾ ਕਰ ਦਿਤੀ ਹੈ ਤੁਸਾਂ। ਤੁਹਾਡੀ ਪ੍ਰਾਪਤੀ ਹੈ ਇਹ । ਵਰਿਆਮ ਨੇ ਵਰ੍ਹਿਆਂ ਜਿਡੀ ਪੁਲਾਂਘ ਪੁੱਟੀ ਹੈ। ਤੁਹਾਡੀ ਹਿੰਮਤ ਤੇ ਸਾਬਤ ਕਦਮੀ ਬਣੀ ਰਹੇ।

ਨਵੀਂ ਮੰਡੀ ਧੂੰਨਾਂ ਕੁਲਦੀਪ ਸਿੰਘ ਮੀਲੂ,

——

ਮੇਰੇ ਪਿਆਰੇ ਜਗਦੀਸ਼ ਸਿੰਘ ਜੀ,

ਵਰਿਆਮ ਦਾ ਤਾਜ਼ਾ ਸੰਸਕਰਣ ਭੇਜਣ ਲਈ ਧਨਵਾਦੀ ਹਾਂ। ਭਾਵੇਂ ਮੈਂ ਅੰਕ ਸਾਰਾ ਨਹੀਂ ਪੜ੍ਹਿਆ ਪਰ ਮੈਂ ਇਸ ਨੂੰ ਵਾਚਿਆ ਹੈ ਅਤੇ ਮੈਂ ਤੁਹਾਨੂੰ ਇਸ ਦੇ ਮੁਖ ਪੰਨੇ ਦੀ ਛਪਾਈ ਦੀ ਵਧਾਈ ਦਿੰਦਾ ਹਾਂ।

ਦੈਨਿਕ ਪੰਜਾਬ ਕੇਸਰੀ ਜਲੰਧਰ ਵਿਜੈ ਕੁਮਾਰ

——

ਸ੍ਰੀਮਾਨ ਜਗਦੀਸ਼ ਸਿੰਘ ਜੀ,

ਸਤਿ ਸ੍ਰੀ ਅਕਾਲ

ਵਰਿਆਮ ਦੇ ਸਤਿਗੁਰੂ ਜਗਜੀਤ ਸਿੰਘ ਅੰਕ ਦੀ ਕਾਪੀ ਭੇਜਣ ਲਈ ਮੈਂ ਆਪ ਦਾ ਅਤਿ ਧਨਵਾਦੀ ਹਾਂ।

ਇਹਦਾ ਬਾਹਰਲਾ ਮੂੰਹ-ਮੱਥਾ ਵੇਖ ਕੇ ਹੀ ਮੈਂ ਪ੍ਰਭਾਵਤ ਹੋ ਗਿਆ ਸੀ। ਅਤੇ ਜਦੋਂ ਅੰਦਰ ਦੀ ਸਮਗਰੀ ਵਿਚੋਂ ਗੁਜ਼ਰਿਆ ਤਾਂ ਹੋਰ ਵੀ ਪਰਸੰਨਤਾ ਹੋਈ। ਇਸ ਅੰਕ ਵਿਚ ਇਹਨਾਂ ਮਹਾਂਪੁਰਸ਼ਾਂ ਦੇ ਜੀਵਨ ਦੇ ਕਈ ਪੱਖਾਂ ਤੇ ਕਿੰਨਾ ਸੁਹਣਾ ਚਾਨਣ ਪਾਇਆ ਗਿਆ ਹੈ। ਇਹ ਅੰਕ ਸਿਰਫ ਨਾਮਧਾਰੀ ਇਤਿਹਾਸ ਲਈ ਹੀ ਨਹੀਂ, ਸਗੋਂ ਸਮੁੱਚੇ ਸਿੱਖ ਅਤੇ ਭਾਰਤੀ ਇਤਿਹਾਸ ਲਈ ਇਕ ਵਿਲੱਖਨ ਦੇਣ ਹੈ।

ਮੈਂ ਆਪ ਜੀ ਦੇ ਇਸ ਉੱਦਮ ਦੀ ਸ਼ਲਾਘਾ ਕੀਤੇ ਬਿਨਾ ਨਹੀਂ ਰਹਿ ਸਕਦਾ।

ਮਾਡਲ ਟਾਊਨ, ਜਲੰਧਰ ਆਪ ਦਾ ਹਿੱਤੂ

ਗੁਲਚਰਨ ਸਿੰਘ (ਲੈ. ਕਰਨਲ ਰਿ:)

——

ਵੀਰ ਜਗਦੀਸ਼ ਜੀ,

ਤੁਹਾਡੇ ਵਲੋਂ ਭੇਜਿਆ ਵਰਿਆਮ ਦਾ ਸਤਿਗੁਰੂ ਜਗਜੀਤ ਸਿੰਘ ਜੀ ਅੰਕ ਪੁਜਾ—ਬਹੁਤ ਧੰਨਵਾਦੀ ਹਾਂ। ਨਵੇਂ ਜ਼ਮਾਨੇ ਵਿਚ ਇਸ ਅੰਕ ਦਾ ਜ਼ਿਕਰ ਪੜ੍ਹਕੇ ਮੈਂ ਮੰਗਵਾਣਾ ਹੀ ਚਾਹੁੰਦੀ ਸਾਂ ਕਿ ਤੁਸੀਂ ਭੇਜਣ ਦੀ ਕ੍ਰਿਪਾ ਕਰ ਦਿਤੀ। ਸਤਿਗੁਰਾਂ ਦੀ ਬਹੁਪੱਖੀ ਸ਼ਖਸੀਅਤ ਬਾਰੇ ਹੋਰ ਚੰਗੀ ਤਰ੍ਹਾਂ ਜਾਣ ਸਕਾਂਗੇ।

ਧੰਨਵਾਦ ਸਹਿਤ ਤੁਹਾਡੀ ਭੈਣ

ਪ੍ਰੀਤ ਨਗਰ ਊਮਾ

——

ਸਤਿਗੁਰੂ ਜਗਜੀਤ ਸਿੰਘ ਬਾਰੇ 'ਵਰਿਆਮ' ਦਾ ਅੰਕ ਬਹੁਤ ਹੀ ਵਧੀਆ ਸੀ। ਏਨੇ ਸੋਹਣੇ ਕਾਗਜ਼ ਉਤੇ ਏਨਾ ਵੱਡਾ ਅੰਕ ਕਢਣਾ ਤੁਹਾਡੀ ਬਹਾਦਰੀ ਹੈ।

ਸਮਰਾਲਾ ਹਮਦਰਦਵੀਰ ਨੌਸ਼ਹਿਰਵੀ (ਪਰੋਫੈਸਰ),

——

ਪਿਆਰੇ ਜਗਦੀਸ਼ ਜੀ,

ਸਤਿ ਸ੍ਰੀ ਅਕਾਲ

ਵਰਿਆਮ ਦਾ ਸਤਿਗੁਰੂ ਜਗਜੀਤ ਸਿੰਘ ਅੰਕ ਪੜ੍ਹਿਆ ਅਨੰਦ ਆ ਗਿਆ। ਮਨ ਖੇੜੇ ਨਾਲ ਭਰਪੂਰ ਹੋ ਗਿਆ। ਗਿਲੇ ਗੁਸੇ ਸਭ ਕਾਫੂਰ ਹੋ ਗਏ। ਵਰਿਆਮ ਬਾਰੇ ਸ਼ਰਧਾ ਵਿਚ ਵਾਧਾ ਹੋਇਆ। ਇਸ ਸਾਹਿਤਕ ਗੁਲਦਸਤੇ ਨੇ ਬੜੇ ਸਹੋਦਰ ਲਿਖਾਰੀਆਂ ਦੇ ਦਰਸ਼ਨ ਕਰਾਏ ਹਨ, ਜਿਹਨਾਂ ਸਤਿਗੁਰੂ ਜੀ ਦੇ ਬਾਲਕਾਲ ਤੋਂ ਹੁਣ ਤਕ ਦੇ ਵਿਸ਼ੇਸ਼ ਕਾਰਨਾਮਿਆਂ ਦੀ ਫਿਲਮ ਸਾਹਮਣੇ ਲਿਆ ਰਖੀ ਹੈ। ਇਹ ਇਤਿਹਾਸਕ ਸਮਗਰੀ ਦਾ ਕਿਸੇ ਵੇਲੇ ਸਰੋਤ ਬਣੇਗਾ। ਇਸ ਅੰਕ ਦੇ ਲੇਖ, ਕਵਿਤਾਵਾਂ ਤੇ ਚਿਤਰ ਮਨ ਤੇ ਡੂੰਘਾ ਪ੍ਰਭਾਵ ਛਡੇ ਬਿਨਾਂ ਨਹੀਂ ਜਾਂਦੇ। ਤੁਸੀਂ ਬਹੁਤ ਬਹੁਤ ਵਧਾਈਆਂ ਦੇ ਪਾਤਰ ਹੋ।

ਸ੍ਰੀ ਭੈਣੀ ਸਾਹਿਬ ਨਿਹਾਲ ਸਿੰਘ

——

ਪਿਆਰੇ ਵੀਰ ਪ੍ਰੀਤਮ ਸਿੰਘ (ਕਵੀ) ਜੀ ਸਤਿ ਸ੍ਰੀ ਅਕਾਲ ਪ੍ਰਵਾਨ ਹੋਵੇ—ਬੇਨਤੀ ਇਹ ਹੈ ਕਿ ਤੁਹਾਡਾ (ਵਰਿਆਮ) ਸ੍ਰੀ ਸਤਿਗੁਰੂ ਜਗਜੀਤ ਸਿੰਘ ਅੰਕ ਥੋੜੇ ਦਿਨ ਹੋਏ ਮੈਂ ਅਮਰੋਹੇ ਗਿਆ ਸੀ ਤੇ ਲੈ ਕੇ ਆਇਆ ਅਤੇ ਪੜ੍ਹਿਆ—ਆਪ ਜੀ ਨੇ ਸਪੈਸ਼ਲੀ ਬਹੁਤ ਮਿਹਨਤ ਕੀਤੀ ਹੈ ਅਤੇ ਉਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਉਪਮਾ ਅਤੇ ਉਹਨਾਂ ਦੇ ਜੀਵਨ ਦੀਆਂ ਘਟਨਾਵਾਂ ਬੜੇ ਸੋਹਣੇ ਅਤੇ ਸੁਚਜੇ ਢੰਗ ਨਾਲ ਪ੍ਰਕਾਸ਼ਤ ਕੀਤਾ ਹੈ। ਖਾਸ ਤੌਰ ਤੇ ਤੁਹਾਡੀਆਂ ਰੁਬਾਈਆਂ (ਸਿਮਰਨ) ਪੜ੍ਹਿਆ ਦਿਲ ਬਹੁਤ ਖੁਸ਼ ਹੋਇਆ—ਕਿਉਂਕਿ ਤੁਹਾਡਾ ਤੇ ਯਾਰ ਸਤਿਗੁਰੂ ਹੈ ਤੁਸੀਂ ਇਹ ਸਭ ਸਤਿਗੁਰ ਜਗਜੀਤ ਸਿੰਘ ਇਕ ਪਤੀਵਰਤਨ ਵਿਚ ਸਾਬਤ ਕੀਤਾ ਹੈ। ਸਤਿਗੁਰੂ ਤੁਹਾਨੂੰ ਅਤੇ ਤੁਹਾਡੇ ਸਾਥੀਆਂ ਨੂੰ ਚੜ੍ਹਦੀ ਕਲਾ ਵਿਚ ਰਖੇ।

197—ਹਾਊਸਿੰਗ ਕਾਲੋਨੀ ਤੁਹਾਡਾ ਸ਼ੁਭਚਿੰਤਕ

ਸੋਨੀਪਤ (ਹਰਿਆਣਾ) ਰਣਜੀਤ ਸਿੰਘ ਇੰਜੀਨੀਅਰ

——

ਪਿਆਰੇ ਜਗਦੀਸ਼ ਜੀ,

ਪੰਜਾਬ ਕੇਸਰੀ ਤੋਂ ਪਤਾ ਲਗਿਆ ਕਿ ਮਾਸਕ ਵਰਿਆਮ ਦੇ ਸਤਗੁਰੂ ਜਗਜੀਤ ਸਿੰਘ ਵਿਸ਼ੇਸ਼ ਅੰਕ ਨੂੰ ਰਾਜ ਸਭਾ ਦੇ ਮੈਂਬਰ ਕਾਮਰੇਡ ਜਗਜੀਤ ਸਿੰਘ ਆਨੰਦ ਨੇ ਰੀਲੀਜ਼ ਕੀਤਾ। ਇਹ ਖੁਸ਼ੀ ਦੀ ਗਲ ਹੈ ਕਿ ਤੁਹਾਡੇ ਯਤਨਾਂ ਅਤੇ ਲਗਨ ਨਾਲ ਇਸ ਪਤਰ ਨੇ ਬੜੀ ਤਰਕੀ ਕੀਤੀ ਹੈ। ਆਸ ਹੈ ਇਹ ਮਾਸਕ ਪਤਰ ਸਮਾਜ ਵਿਚ ਸਦਾ ਸਾਹਿਤਕ ਵਾਤਾਵਰਨ ਦੀ ਸਥਾਪਨਾ ਦੇ ਕੰਮ ਕਰਦਾ ਰਹੇਗਾ। ਮੈਂ ਅਪਣੀਆਂ ਸ਼ੁਭ ਕਾਮਨਾਵਾਂ ਭੇਜਦਾ ਹੋਇਆ ਵਰਿਆਮ ਦੇ ਉੱਨਤ ਭਵਿੱਖ ਦੀ ਕਾਮਨਾ ਕਰਦਾ ਹਾਂ ਅਤੇ ਵਧਾਈ ਸਵੀਕਾਰ ਕਰਨਾ।

ਆਪ ਦਾ
ਜੈਦੇਵ ਕੁਮਾਰ ਗੋਇਲ ਪੱਤਰਕਾਰ
ਰਾਏ ਸਿੰਘ ਨਗਰ (ਰਾਜ:) – 335051

——

ਸਤਿਕਾਰ ਯੋਗ ਜਗਦੀਸ਼ ਸਿੰਘ ਜੀ,

ਸਤਿ ਸ੍ਰੀ ਅਕਾਲ

ਆਪ ਜੀ ਦੇ ਮਾਸਕ ਪਤਰ ਵਰਿਆਮ ਦਾ ਸਤਿਗੁਰੂ ਜਗਜੀਤ ਸਿੰਘ ਅੰਕ ਵੇਖ ਕੇ ਬਹੁਤ ਖੁਸ਼ੀ ਹੋਈ ਹੈ। ਟਾਈਟਲ ਦੀ ਝੱਲਕ ਨਿਰਾਲੀ ਹੈ। ਸਾਮਗਰੀ ਵੀ ਬਹੁਤ ਮਿਹਨਤ ਨਾਲ ਇਕਤਰ ਅਤੇ ਪ੍ਰਸਤੁਤ ਕੀਤੀ ਗਈ ਹੈ। ਸਤਿਗੁਰੂ ਤੁਹਾਨੂੰ ਹੋਰ ਹਿੰਮਤ ਦੇਵੇ ਅਤੇ ਤੁਸੀਂ ਇਹੋ ਜਿਹੇ ਕਈ ਅੰਕ ਕਢ ਸਕੋ।

ਆਪ ਦਾ ਦਾਸ
ਸੁਰਿੰਦਰ ਸਿੰਘ ਗੰਭੀਰ

——

ਪਿਆਰੇ ਜਗਦੀਸ਼ ਸਿੰਘ ਜੀ,
ਪਿਆਰ ਭਰੀ ਸੱਤ ਸ੍ਰੀ ਅਕਾਲ।

ਵਰਿਆਮ ਦਾ "ਸਤਿਗੁਰੂ ਜਗਜੀਤ ਸਿੰਘ ਅੰਕ ਮਿਲਿਆ ਧੰਨਵਾਦ।

ਟਾਈਟਲ ਪੇਜ ਤੋਂ ਲੈ ਕੇ ਇਸ ਨੂੰ ਵੇਖਣਾ ਤੇ ਪੜ੍ਹਨਾ ਸ਼ੁਰੂ ਕੀਤਾ ਤੇ ਆਖਰੀ ਪੰਨੇ ਤਕ ਸਾਰੇ ਦਾ ਸਾਰਾ ਅੰਕ ਪੜ੍ਹ ਲੈਣ ਤੋਂ ਬਗੈਰ ਰਖਣਾ ਮੁਸ਼ਕਲ ਹੋ ਗਿਆ ਜਦੋਂ ਕਿ ਸਮੇਂ ਅਨੁਸਾਰ ਹੋਰ ਕਈ ਜ਼ਰੂਰੀ ਕੰਮ ਕਰਨ ਵਾਲੇ ਸਨ।

ਇਸ ਅੰਕ ਵਿਚ ਅੰਕਿਤ ਮਜ਼ਮੂਨਾਂ ਤੇ ਤਸਵੀਰਾਂ ਦੁਆਰਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਹੁਤ ਸਾਰੇ ਭੂਤਕਾਲੀ ਇਤਿਹਾਸ ਦੇ ਦ੍ਰਿਸ਼ ਮੂਰਤੀ ਮਾਨ ਹੋ ਆਉਂਦੇ ਹਨ। ਹੋ ਸਕਦਾ ਹੈ ਕਿ ਇਸ ਅੰਕ ਨੂੰ ਪ੍ਰਕਾਸ਼ਨ ਲਈ ਆਪ ਨੂੰ ਕਾਫੀ ਕਠਿਨਾਈਆਂ ਦਾ ਸਾਹਮਣਾ ਕਰਨਾ ਪਿਆ ਹੋਵੇ, ਪਰ ਆਪ ਜੀ ਦੀ ਇਸ ਮੇਹਨਤ ਨਾਲ ਕੇਵਲ ਵਰਿਆਮ ਨੂੰ ਹੀ ਨਹੀਂ ਸਗੋਂ ਨਾਮਧਾਰੀ ਸਾਹਿਤ ਨੂੰ ਵੀ ਕਾਫੀ ਮਾਨਤਾ ਪ੍ਰਾਪਤ ਹੋਵੇਗੀ।

ਮੈਂ ਆਪ ਜੀ ਨੂੰ ਇਸ ਪ੍ਰਸ਼ੰਸਾ ਯੋਗ ਪੁਰਸ਼ਾਰਥ ਦੀ ਬਹੁਤ ਬਹੁਤ ਵਧਾਈ ਦਿੰਦਾ ਹੋਇਆ ਵਰਿਆਮ ਦੇ ਹੋਰ ਵੀ ਅਜਿਹੇ ਸ਼ਾਨਦਾਰ ਅੰਕ ਵੇਖਣ ਦੀ ਕਾਮਨਾ ਰਖਦਾ ਹਾਂ।

ਆਪ ਦਾ
ਸ੍ਰੀ ਜੀਵਨ ਨਗਰ ਸਨਖਤਰਵੀ

——

ਸ੍ਰੀਮਾਨ ਹਰਮਨ ਪਿਆਰੇ ਜਗਦੀਸ਼ ਸਿੰਘ ਜੀ,

ਸਤਿਸ੍ਰੀ ਅਕਾਲ ਪ੍ਰਵਾਨ ਹੋਵੇ ਜੀ,

ਬੇਨਤੀ ਹੈ ਕਿ ਅਜ ਭਾਗਾਂ ਭਰਿਆ ਦਿਨ, ਜਦੋਂ ਦੁਕਾਨ ਤੇ ਪੁਜਾ ਹੀ – ਉਸੇ ਵਕਤ ਪੋਸਟਮੈਨ ਪੁਜਾ – ਜਦੋਂ ਡਾਕ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅੰਕ ਦੇਖਿਆ ਚਾਅ ਚੜ੍ਹ ਗਿਆ। ਸਭ ਤੋਂ ਪਹਿਲਾਂ ਇਹ ਸ਼ੁਭ ਅੰਕ ਖੋਲ੍ਹਿਆਂ ਸ੍ਰੀ ਸਤਿਗੁਰੂ ਜੀ ਦੀ ਹਸਮੁਖੀ ਫੋਟੋ—ਜੋ ਦਿਲ ਨੂੰ ਮੋਹ ਲੈਣ ਵਾਲੀ ਦੇ ਦਰਸ਼ਨ ਕੀਤੇ। ਮਨ ਗਦ ਗਦ ਹੋ ਗਿਆ। ਫਿਰ ਸਾਰਾ ਹੀ ਇਕ ਇਕ ਲੇਖ ਚਿਤਰ ਤਸਵੀਰਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਦਰਸ਼ਨ ਕੀਤੇ ਬਹੁਤ ਹੀ ਮਨ ਪ੍ਰਸੰਨ ਹੋਇਆ ਅਤੇ ਆਪ ਜੀ ਦੀ ਅਣਥਕ ਮੇਹਨਤ ਦਿਨੇ ਰਾਤੀਂ ਮਹੀਨਿਆਂ ਬਦੀ ਹੈ। ਪਰ ਪਤਾ ਨਹੀਂ ਇਹ ਸ਼ੁਭ ਤਾਂਘ ਕਦੋਂ ਦੀ ਆਪ ਜੀ ਦੇ ਮਨ ਵਿਚ ਚਲੀ ਆ ਰਹੀ ਕਈ ਓਕੜਾਂ ਮਾਇਕ ਟਾਈਟਨਸ, ਭਜ ਦੌੜ ਇਹ ਸਾਰੇ ਕਾਰਜ ਨੂੰ ਸਿਰੇ ਚੜਾਨ ਵਾਲਾ ਇਹ ਸਤਿਗੁਰੂ ਹੀ ਜਿਸ ਅੰਕ ਵਾਸਤੇ ਸਿਰ ਤੋੜ ਕੋਸ਼ਿਸ਼ ਕੀਤੀ। ਜੋ ਸਤਿ-ਗੁਰੂ ਸਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੇ ਆਪ ਹੀ ਬਖਸ਼ਸ਼ ਕੀਤੀ। ਆਪਣਾ ਕੰਮ ਐਨ ਠੀਕ ਸਮੇਂ ਆਪ ਜੀ ਦੀ ਸੇਵਾ ਪ੍ਰਵਾਨ ਹੋਈ: ਆਪ ਜੀ ਨੂੰ ਬਹੁਤ ਬਹੁਤ ਵਧਾਈ ਹੋਵੇ। ਇਹ ਅੰਕ ਇਕ ਯਾਦਗਕ ਹੋਵੇਗਾ। ਸਾਰੇ ਇਸ ਅੰਕ ਦੇ ਦਰਸ਼ਨ ਕਰਕੇ ਬਹੁਤ ਹੀ ਖੁਸ਼ ਹੋਏ ਹੋਣਗੇ। ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ 'ਚ ਅਰਦਾਸ ਕਰਦਾ ਹਾਂ ਕਿ ਆਪ ਇਸੇ ਤਰ੍ਹਾਂ ਸੇਵਾ ਕਰਦੇ ਰਹੋ।

ਮੰਡੀ (ਹਿਮਾਚਲ) ਗਿਆਨ ਸਿੰਘ

——

ਸਤਿਕਾਰ ਯੋਗ ਸ: ਜਗਦੀਸ਼ ਸਿੰਘ ਜੀ,

ਨਿੱਘੀ ਸੰਦੇਹ ਭਰੀ ਯਾਦ।

"ਵਰਿਆਮ" ਦਾ "ਸਤਿਗੁਰੂ ਜਗਜੀਤ ਸਿੰਘ ਅੰਕ" ਮਿਲਿਆ—ਧੰਨਵਾਦ।

ਤੁਹਾਡੇ ਹੌਸਲੇ ਅਤੇ ਮਿਹਨਤ ਦੀ ਦਾਦ ਦਿੰਦਾ ਹਾਂ।

ਪੰਜਾਬੀ ਪੱਤਰਕਾਰੀ ਵਿਚ ਇਹ ਆਪਣੀ ਕਿਸਮ ਦਾ ਨਿਗਰ ਤੇ ਵਿਲੱਖਣ ਵਾਧਾ ਹੈ।

ਸਤਿਗੁਰੂ ਜੀ ਦੀ ਪ੍ਰਭਾਵਸ਼ਾਲੀ ਸ਼ਖਸ਼ੀਅਤ ਬਾਰੇ ਭਰਪੂਰ ਜਾਣਕਾਰੀ ਮਿਲੀ ਹੈ।

ਉਮੀਦ ਹੈ ਕਿ ਆਪ ਇਸ ਤਰ੍ਹਾਂ ਪੰਜਾਬੀ ਸਾਹਿਤ ਤੇ ਪੰਜਾਬੀ ਪੱਤਰਕਾਰੀ ਵਿਚੋਂ ਮਿਆਰੀ ਲੀਹਾਂ ਪਾਉਂਦੇ ਰਹੋਗੇ।

ਆਪ ਜੀ ਦਾ
ਸੁਰਿੰਦਰ ਰਾਮਪੁਰੀ

# ਤਿੰਨ ਕਵਿਤਾਵਾਂ

ਹਰਨਾਮ ਸਿੰਘ ਨਾਜ਼

## ਦੀਵਾਰਾਂ

ਜ਼ਿੰਦਗੀ ਦੀ ਭੀੜੀ ਗਲੀ ਵਿਚ
ਤਕਦੀਰ ਦਾ ਸ਼ਬਦ ਖੜਾ ਹੈ ਕੰਧ ਬਣ ਕੇ
ਬੰਦਾ ਲੰਘ ਕਿਉਂ ਜਾਵੇ ।

ਨਜ਼ਰ ਤੇ ਦਿਸ-ਹੱਦੇ ਤੀਕ ਚਾਨਣ
ਉਸ ਤੋਂ ਪਰੇ ਹਨੇਰਾ
ਹਨੇਰਾ ਪਹਾੜ ਵਰਗੀ ਕੰਧ
ਬੰਦਾ ਲੰਘ ਕਿਉਂ ਜਾਵੇ ।

ਖੁਦਾ ਦੀ ਰਚਾ ਤਕਦੀਰ
ਹਾਕਮ ਦੀ ਰਚਾ ਕਾਨੂੰਨ
ਕਾਨੂੰਨ ਦੇ ਕਿਲ੍ਹੇ ਮੂਹਰੇ
ਖੜਾ ਹੈ ਸ਼ਾਹੀ ਲਸ਼ਕਰ
ਬੰਦਾ ਲੰਘ ਕਿਉਂ ਜਾਵੇ ।

ਅਸਮਾਨ ਉਤੇ ਰੱਬ ਸੁੱਤਾ
ਜ਼ਮੀਨ ਤੇ ਰੁਲੇ ਨਿਰਧਨ
ਦੋਨਾਂ ਵਿਚਕਾਰ ਇਕ ਦੀਵਾਰ
ਦੀਵਾਰ ਉਤੇ ਕੁਰਾਨ, ਗੀਤਾ, ਗਰੰਥ ਦਾ ਪਹਿਰਾ
ਬੰਦਾ ਲੰਘ ਕਿਉਂ ਜਾਵੇ ।

—

## ਪ੍ਰੇਤ

ਬਿਆਸ ਦੀ ਪੱਛਮੀ ਵੱਖੀ ਨਾਲ
ਤੁਰਦੀਆਂ ਡੂੰਘੀਆਂ ਵੰਘਾਂ ਵਾਂਗੂੰ
ਮੇਰੇ ਪੈਰਾਂ ਦੀਆਂ ਬਿਆਈਆਂ
ਖਿੰਗਰਾਂ ਵਾਂਗ ਖਰਵੀਆਂ
ਆਰੇ ਦੇ ਦੰਦਿਆਂ ਵਾਂਗ ਵਦਵੀਆਂ
ਪੰਧ ਦੇ ਪੱਥਰਾਂ ਨਾਲ ਖਾ ਖਾ ਕੇ ਠੋਕਰਾਂ
ਚੰਗਿਆੜੇ ਨੇ ਛਡਦੀਆਂ ।

ਰਾਤ ਦੇ ਸਮੇਂ ਲੋਕ ਉਡਦੇ ਚੌਆਂ ਨੂੰ ਤਕ ਕੇ
ਮੈਨੂੰ ਪ੍ਰੇਤ ਸਮਝ ਲੈਂਦੇ ਨੇ, ਮੇਰੇ ਪ੍ਰਭੂ ।

ਇਸ ਮਨੁਖੀ ਜਨਮ ਵਿਚ, ਐ ਮੇਰੇ ਪ੍ਰਭੂ
ਮੇਰੇ ਨੰਗੇ ਪੈਰਾਂ ਨੂੰ ਮੁਕਤੀ ਨਾਮ ਦੀ
ਇਕ ਜਰਾਬ ਤੇ ਇਕ ਜੁਤੀ ਦੀ ਲੋੜ ਹੈ ।

—

## ਨਾਰੀ ਵਰਸ

ਕੁਝ ਅਹਲਿਆਵਾਂ ਸਮਝਦੀਆਂ ਨੇ
ਕਿ ਤਨ ਢੱਕ ਲਿਆ ਹੈ
ਹੁਸਨ ਸਜ ਗਿਆ ਹੈ
ਕਿ ਉਮਰ ਦੀ ਸਿਖਰ ਨੂੰ ਬੰਨ੍ਹ ਲਿਆ ਹੈ ।

ਇਕ ਲੀਰ ਦੇ ਰੰਗ ਦੇ ਸੁਹਜ ਨੇ
ਨੰਗ ਕੱਜ ਲਈ ਹੈ ਹੁਸਨ ਦੀ
ਪਰ ਪਾਰ-ਦਰਸ਼ੀ ਬਦਮਾਸ਼ ਪਰਦਾ
ਰਾਹ ਜਾਂਦਿਆਂ ਨੂੰ ਅੱਖੀਆਂ ਮਾਰਨੋਂ ਨਹੀਂ ਹਟਦਾ ।

ਸੋਚਦਾ ਹਾਂ ਅੱਜ
ਅੱਧੀ ਰਾਤ ਨੂੰ ਆਰਡੀਨੈਂਸ ਜਾਰੀ ਕਰਾਂ
ਕਿ ਦੇਸ ਦੀ ਚੜ੍ਹਦੀ-ਕਲਾ ਲਈ
ਛਾਤੀਆਂ ਨੂੰ ਅੱਖਾਂ ਤੇ ਜ਼ਬਾਨ ਦੇਣ ਵਾਲੀ ਲੀਰ ਵੀ
ਨਾਰੀ ਵਰਸ ਦੀ ਯਾਦ ਲਈ ਬਚਾ ਲਈ ਜਾਵੇ ।

—

# ਦੋ ਪਿਆਰੇ ਬੋਲ

—ਪ੍ਰੀਤਮ ਸਿੰਘ ਕਵੀ

ਕਈ ਵਾਰ ਅਸੀ ਅਣਚਾਹੇ ਹੀ ਸਾਧਾਰਨ ਬਣ ਜਾਂਦੇ ਹਾਂ। ਨਿੱਕੀਆਂ ਨਿੱਕੀਆਂ ਗੱਲਾਂ ਜੋ ਵੱਡਾ ਮਹੱਤਵ ਰਖਦੀਆਂ ਹਨ, ਸਾਡੀ ਬੇਧਿਆਨੀ ਕਾਰਨ ਅਣ-ਆਖੀਆਂ ਰਹਿ ਜਾਂਦੀਆਂ ਹਨ ਅਤੇ ਅਜਿਹੀ ਲਾਪਰਵਾਹੀ ਸਾਡੇ ਅੰਦਰ ਕੋਮਲਤਾ, ਸੁਖਾਵਾਂਪਣ ਤੇ ਪਿਆਰੇ ਪਿਆਰੇ ਲਗਣ ਦੀ ਹਾਲਤ ਨੂੰ ਉਲਟ ਧਰਦੀ ਹੈ।

ਇਹ ਗੱਲ ਮੰਨਣ ਯੋਗ ਹੈ ਕਿ ਮਨੁਖ ਦੀ ਅਜੋਕੀ ਸਾਰੀ ਪ੍ਰਗਤੀ ਉਹਦੀ ਧਿਆਨ ਪੂਰਵਕ ਸਾਧਨਾ ਦਾ ਸਿੱਟਾ ਹੈ। ਉਸ ਨੇ ਜੋ ਕੁਝ ਵੀ ਬਣ ਇਆ ਹੈ ਉਸ ਲਈ ਵਾਤਾ-ਵਰਣ ਸਿਰਜਣ ਦੀ ਜ਼ਿਮੇਵਾਰੀ ਵੀ ਉਸ ਲਈ ਹੈ। ਵੇਖਣਾ, ਸਮਝਣਾ, ਸਿੱਖਣਾ ਅਤੇ ਅਭਿਆਸ ਨਾਲ ਆਪੇ ਨੂੰ ਹਾਲਾਤ ਦੇ ਅਨੁਕੂਲ ਢਾਲ ਲੈਣਾ--ਇਹ ਗੱਲਾਂ ਨੇ ਜਿਨ੍ਹਾਂ ਨਾਲ ਮਨੁਖ ਅਗੇ ਵਲ ਨੂੰ ਡਗ ਭਰਦਾ ਚਲਾ ਜਾਂਦਾ ਹੈ।

ਅਸੀਂ ਜੁ ਅਜੇ ਬੱਚੇ ਹਾਂ, ਕਿਸ਼ੋਰ ਜਾਂ ਜਵਾਨ ਹਾਂ, ਅਤੇ ਭਾਵੇਂ ਪਕਰੋੜ ਵੀ ਭਾਵ ਪ੍ਰੌਢ ਵੀ ਹਾਂ, ਕੁਝ ਗੱਲਾਂ ਐਸੀਆਂ ਹਨ ਜਿਨ੍ਹਾਂ ਵਲ ਗਹੁ ਨਹੀਂ ਕਰਦੇ ਅਤੇ ਬੜੇ ਕੀਮਤੀ ਪਲਾਂ ਵਿਚ ਅਸੀਂ ਸੁਆਦੋਂ ਵੰਚਿਤ ਰਹਿ ਜਾਂਦੇ ਹਾਂ, ਉਨ੍ਹਾਂ ਵਿਚ ਬੇਸੁਆਦੀ ਸਹੇੜ ਲੈਂਦੇ ਹਾਂ ਜਾਂ ਆਪਣਾ ਮੁੱਲ ਹੀ ਘਟਾ ਲੈਂਦੇ ਹਾਂ।

ਇਹ ਤਾਂ, ਸਫਰ ਕਰਦਿਆਂ ਅਸੀਂ ਰੋਜ਼ ਹੀ ਵੇਖਦੇ ਹਾਂ ਕਿ ਨਾਲ ਦੀਆਂ ਸੀਟਾਂ ਵਾਲੇ, ਜਾਂ ਕੁਛ ਦੂਰ ਦੀਆਂ ਸੀਟਾਂ ਵਾਲੇ ਹੱਥ ਵਧਾਕੇ ਜਾਂ ਇਸ਼ਾਰਾ ਕਰਕੇ ਸਾਥੋਂ ਅਖ-ਬਾਰ ਪੜ੍ਹਨ ਲਈ ਮੰਗ ਲੈਂਦੇ ਹਨ। ਕਈ ਵਾਰ ਤਾਂ ਅਸਾਂ ਅਜੇ ਅਖਬਾਰ ਦੀਆਂ ਮੋਟੀਆਂ ਮੋਟੀਆਂ ਸੁਰਖੀਆਂ ਵੀ ਨਹੀਂ ਵੇਖੀਆਂ ਹੁੰਦੀਆਂ ਕਿ ਮੰਗ ਆ ਜਾਂਦੀ ਹੈ। ਅਜਿਹੀ ਅਵ-ਸਥਾ ਇਕ ਕਿਰਕਿਰਾਹਟ ਤਾਂ ਪੈਦਾ ਕਰ ਹੀ ਧਰਦੀ ਹੈ, ਅਸੀਂ ਭਾਵੇਂ ਉਦਾਰਤਾ ਨਾਲ ਉਸ ਨੂੰ ਦਰ ਗੁਜ਼ਰ ਕਰ ਜਾਈਏ।

ਲੋੜ ਤਾਂ ਇਸ ਗੱਲ ਦੀ ਹੈ ਕਿ ਹਰ ਕੋਈ ਆਪਣੇ ਪੜ੍ਹਨ ਲਈ ਆਪ ਅਖਬਾਰ ਖਰੀਦੇ। ਇਸ ਨਾਲ ਅਖਬਾਰਾਂ ਦੀ ਵਿਕਰੀ ਵਧੇਗੀ, ਉਹ ਮਜ਼ਬੂਤ ਹੋਣਗੇ ਅਤੇ ਅਸੀਂ ਸਵੈ-ਮਾਣ ਮਹਿਸੂਸ ਕਰਾਂਗੇ ਕਿ ਅਸੀਂ ਆਪਣੇ ਖਰੀਦੇ ਹੋਏ ਅਖ-ਬਾਰ ਨੂੰ ਪੜ੍ਹ ਰਹੇ ਹਾਂ - ਪਰ ਸਾਡਾ ਦੇਸ਼ ਅਜੇ ਅਜਿਹੇ ਲੋਕਾਂ ਦੀ ਫ਼ੀਸਦੀ ਨਹੀਂ ਵਧਾ ਸਕਿਆ ਜੁ ਜਦੋਂ ਚਾਹੁਣ ਲੋੜੀਂਦਾ ਖਰਚ ਕਰ ਸਕਣ। ਇਸ ਲਈ ਇਹ ਸਹਿਣ ਯੋਗ ਹੈ ਕਿ ਜਦੋਂ ਸਾਡੇ ਵਲੋਂ ਵੇਖਿਆ ਜਾ ਕੇ ਅਖਬਾਰ, ਅਕਾਰਥ ਹੀ ਸਾਡੇ ਇਧਰ ਜਾਂ ਉਧਰ ਪਿਆ ਹੈ ਤਾਂ ਕੋਈ ਤਲਬਗਾਰ ਉਸ ਨੂੰ ਵਾਚਣ ਲਈ ਆਪਣਾ ਹੱਥ ਵਧਾ ਦਏ :

ਪਰ ਜਿਹੜੀ ਗੱਲ ਸਾਨੂੰ ਸੁਸਭਿਆ ਨਹੀਂ ਬਣਾਂਦੀ ਉਹ ਇਹੋ ਹੈ ਕਿ ਅਸੀਂ ਅਖਬਾਰ ਵਾਲੇ ਵਲ ਚੁਪ ਕੀਤੇ ਹੱਥ ਵਧਾ ਦਿਤਾ। ਅਨੇਕਾਂ ਸਜਣਾਂ ਨਾਲ ਵਾਹ ਪੈਂਦਾ ਹੈ। ਉਹ ਬਿਨਾ ਕੁਛ ਕਿਹਾ, ਸਮਾਂ ਮਿਲਦਿਆਂ ਹੀ ਝਪਟਾ ਮਾਰ ਕੇ ਅਖਬਾਰ ਖੋਹ ਲੈਂਦੇ, ਖਿੱਚ ਖੜਦੇ ਜਾਂ ਖਿਸਕਾ ਲੈਂਦੇ ਹਨ। ਇਸ ਵਿਚ ਕੁਛ ਲਤਾਫਤ ਦੀ ਲੋੜ ਸੀ। ਆਖਿਆ ਜਾਣਾ ਚਾਹੀਦਾ ਸੀ : ਕ੍ਰਿਪਾ ਪੂਰਵਕ ਥੋੜਾ ਸਮਾ ਆਂਪਣਾ ਅਖਬਾਰ ਦਿਓ ਗੇ ?......ਮਿਹਰਬਾਨੀ ਕਰਕੇ ਦੋ ਮਿੰਟ ਵਖਾਣਾ... ਜੇ ਆਪ ਨੇ ਪੜ੍ਹ ਲਿਆ ਹੋਵੇ ਤਾਂ ਮੈਂ ਵੀ ਲਾਭ ਉਠਾ ਲਵਾਂ ?... ਗੱਲ ਕੀ ਅਖਬਾਰ ਪ੍ਰਾਪਤੀ ਤੋਂ ਪਹਿਲਾਂ ਦੋ ਪਿਆਰੇ ਸ਼ਬਦਾਂ ਦੀ, ਕ੍ਰਿਤਗਤਾ ਭਰੇ ਬੋਲਾਂ ਦੀ ਲੋੜ ਸੀ।

ਗੱਲ ਸਿਰਫ ਅਖਬਾਰ ਦੀ ਹੀ ਨਹੀਂ। ਕਿਸੇ ਦੂਸਰੇ ਪਾਸੋਂ ਪ੍ਰਾਪਤ ਕਰਨ ਵਾਲੀ ਹਰ ਵਸਤੂ ਲਈ ਖਿਮਾ ਯਾਚਨਾ ਨਾਲ ਸਨਿਮਰ ਆਗ੍ਰਹਿ ਦੀ ਹੈ। ਤੀਸ ਹਜ਼ਾਰੀ ਕਚਹਿਰੀਆਂ ਵਿਚ ਇਕ ਪਰਚਿਤ ਲੜਕੀ ਨੂੰ ਮਿਲਣ ਗਿਆ। ਉਹ ਮੇਰੇ ਲਈ ਚਾਹ-ਪਾਣੀ ਦੇ ਗੇੜ ਵਿਚ ਪੈ ਗਈ। ਉਸ ਦੇ ਨਾਲ ਦੀ ਸੀਟ ਤੇ ਬੈਠੇ ਨੌਜੁਆਨ ਨੇ ਮੇਰੇ ਸੀਟ ਮੱਲਦਿਆਂ ਹੀ ਮੇਰੇ ਹੱਥੋਂ ਕਲਮ ਇੰਜ ਖੋਹ ਲਈ ਜਿਵੇਂ ਮੈਂ ਉਸਦੀ ਕਲਮ ਨਾਲ ਆਪਣਾ ਕੰਮ ਸਾਰ ਰਿਹਾ ਹੋਵਾਂ। ਦੋ ਸਤਰਾਂ ਲਿਖਕੇ ਓਸੇ ਤਰ੍ਹਾਂ ਭੁਆ ਕੇ ਵਾਪਸ ਦੇ ਦਿਤੀ। ਨਾ ਸੱਤ ਨਾਂ ਕੁਸਤ। ਮੈਂ ਧਨਵਾਦ ਕੀਤਾ। ਉਸ ਕਿਹਾ : ਨੋ ਮੈਨਸ਼ਨ (ਧਨਵਾਦ ਦੀ ਕੀ ਲੋੜ)। ਨੌਜੁਆਨ ਸੁੰਦਰ ਸੀ। ਤਰਸ ਆਇਆ ਉਸ ਦੀ ਅਭੱਦਰਤਾ ਤੇ। ਜੀ ਕੀਤਾ ਉਸਦੀ ਮਦਦ ਕਰਾਂ। ਮੈਂ ਆਖਿਆ : ਸ੍ਰੀ ਮਾਨ ਜੀ, ਆਪ ਬੜੇ ਸੁੰਦਰ ਦਿਸਦੇ ਹੋ, ਇਕ ਗੱਲ ਜੇ ਹੋਰ ਕਰ ਸਕੋ ਤਾਂ

ਹੋਰ ਵੀ ਸੁਹਣੇ ਲਗੇ। ਨੌਜੁਆਨ ਵਧੇਰੇ ਸੁੰਦਰ ਲਗਣ ਲਈ ਪ੍ਰਭਾਵਤ ਹੋ ਗਿਆ। ਦਿੱਸਆ : ਤੁਸਾਂ ਮੇਰੇ ਕੋਲੋਂ ਕਲਮ ਖੋਹ ਲਈ ਸੀ।

—ਹੋਰ ਜੀ, ਮੈਂ ਬਸ ਦੋ ਸਤਰਾਂ ਲਿਖਣੀਆਂ ਸਨ।

—ਪਰ ਤੁਸੀਂ ਮੈਨੂੰ ਪੁੱਛ ਲੈਂਦੇ।

—ਪੁੱਛਣ ਤਕ ਦੇ ਸਮੇਂ ਵਿਚ ਤਾਂ ਮੈਂ ਲਿਖ ਹੀ ਲਿਆ ਸੀ।

—ਇਹ ਕਲਮ ਮੇਰੀ ਸੀ, ਮੇਰੀ ਆਗਿਆ ਲੈਣੀ ਤਾਂ ਬਣਦੀ ਸੀ।

—ਓ ਜੀ, ਛਡੋ ਪਰ੍ਹਾਂ, ਅਜਿਹੀਆਂ ਗੱਲਾਂ ਤਾਂ ਨਿਤ ਹੁੰਦੀਆਂ ਰਹਿੰਦੀਆਂ ਹਨ।

ਫਿਰ ਆਖਿਆ: ਤੁਸਾਂ ਮੇਰੇ ਮੂੰਹੋਂ 'ਧਨਵਾਦ' ਸੁਣਿਆ ?

—ਹਾਂ, ਸੁਣਿਆ।

ਉਹ ਕਾਹਦਾ ਸੀ ?

—ਮੈਂ ਮੈਨਸ਼ਨ ਨਾਟ ਕਿਹਾ ਸੀ।

ਇਹ ਸਜਣ ਸਮਝਦਾ ਸੀ, ਉਹਦੀ ਗੱਲ ਮੁਕ ਗਈ। ਮੈਂ ਸਮਝਾਇਆ : ਧੰਨਵਾਦ ਮੈਂ ਇਸ ਲਈ ਕੀਤਾ ਕਿ ਤੁਸਾਂ ਮੇਰੀ ਕਲਮ ਵਾਪਸ ਕਰ ਦਿਤੀ।

—ਮੈਂ ਵਾਪਸ ਕਰਨੀ ਹੀ ਸੀ।

—ਕੀ ਪਤਾ ਨਾ ਹੀ ਕਰਦੇ, ਤੁਸੀਂ ਝਪਟਾ ਮਾਰ ਕੇ ਜੁ ਲੈ ਗਏ ਜਿਵੇਂ ਤੁਹਾਡੀ ਤੇ ਮੈਂ ਕਬਜ਼ਾ ਕਰ ਲਿਆ ਹੋਵੇ।

ਬੜੀ ਮੁਸ਼ਕਲ ਨਾਲ ਜਵਾਨ ਦੇ ਖਾਨੇ ਗੱਲ ਬੈਠਾਈ ਕਿ ਕਿਸੇ ਦੀ ਚੀਜ਼ ਲੈਣ ਲੱਗਿਆਂ ਪਹਿਲਾਂ ਸਨਿਮਰ ਆਗਿਆ ਲਈਏ, ਵਾਪਸੀ ਸਮੇਂ ਹਾਰਦਿਕ ਕ੍ਰਿਤਗਯ ਹੁੰਦਿਆਂ 'ਧਨਵਾਦ' ਕਰੀਏ।

ਉਂਜ ਤਾਂ ਜ਼ਿੰਦਗੀ ਬੜੀ ਬੇਲਿਹਾਜ਼ ਹੁੰਦੀ ਚਲੀ ਜਾ ਰਹੀ ਹੈ। ਕਿਸੇ ਦੂਸਰੇ ਨਾਲ ਕੋਈ ਵਾਸਤਾ ਰਖਣਾ ਜਾਂ ਵੇਲੇ ਕੁਵੇਲੇ ਥੋੜਾ ਬੋਲਣਾ-ਬੁਲਾਣਾ ਅਜ 'ਸਭਿਅਤਾ-ਹੀਣਤਾ' ਫੁਲ ਵਧਦਾ ਜਾ ਰਿਹਾ ਹੈ। ਸਾਡੀ ਗਲੀ ਵਿਚ ਤੇਰਾਂ ਦਰ ਖੁਲ੍ਹਦੇ ਹਨ। ਪਰ ਅੱਠ ਮਹੀਨੇ ਦੇ ਸਮੇਂ ਅੰਦਰ ਵੱਸਣ ਵਾਲੇ ਮਨੁਖਾਂ ਨਾਲ ਅੱਖਾਂ ਨਹੀਂ ਭਿੜੀਆਂ। ਹਾਂ ਤੀਵੀਆਂ ਕਦੇ ਕਦੇ ਇਕ ਦੂਜੀ ਨਾਲ ਨਿੰਦਾ ਚੁਗਲੀ ਕਰਦੀਆਂ ਨਜ਼ਰ ਪੈ ਜਾਂਦੀਆਂ ਹਨ।

ਆਮ ਪਤੀ-ਪਤਨੀ ਵਿਚ ਸਾਂਝ ਵੀ ਕਿੰਨੀ ਕੁ ਹੈ ? ਕਾਰੋਬਾਰੀ ਸਾਂਝ। ਤੁਸਾਂ ਰੋਟੀ ਪਕਾਣੀ, ਮੈਂ ਪੈਸੇ ਕਮਾ ਕੇ ਲਿਆਉਣੇ। ਬਾਲ ਬਚੇ ਸਕੂਲਾਂ ਵਿਚ। ਪਰਵਾਰਕ ਜੀਵਨ ਵਿਚ ਖ਼ਾਮੋਸ਼ੀ ਜਾਂ ਤਣਾਉ। ਅਤੇ ਪਿਆਰੇ ਬੋਲਾਂ ਦੀ ਟਣਕਾਰ ਕਿਤੇ ਕਿਤੇ। ਇਕ ਸ਼ਾਦੀ ਸਮਾਗਮ ਤੇ ਮੈਂ ਸਰੋਤਿਆਂ ਨੂੰ ਪੁਛ ਬੈਠਾ : ਤੁਹਾਡੇ ਵਿਚੋਂ ਕੌਣ ਹੈ, ਜਿਸ ਨੇ ਕਦੇ ਪਤਨੀ ਤੋਂ ਪਾਣੀ ਦਾ ਗਿਲਾਸ ਫੜਦਿਆਂ, ਜਾਂ ਉਸ ਦੇ ਖਾਣਾ ਪਰੋਸਣ ਬਾਅਦ 'ਧਨਵਾਦ' ਆਖਿਆ ਹੋਵੇ ? ਹਾਸੀ ਮੱਚ ਗਈ। ਸਾਰੇ ਕਹਿਣ, ਇਹ ਵੀ ਕੋਈ ਧਨਵਾਦ ਵਾਲੀ ਗੱਲ ਹੈ ? ਤੀਵੀਆਂ ਦਾ ਕੰਮ ਹੀ ਹੈ, ਆਪਣੇ ਮਨੁਖਾਂ ਨੂੰ ਖਾਣਾ ਜਾਂ ਪਾਣੀ ਧਾਣੀ ਦੇਣਾ।

ਬਸ, ਇਹ ਹੈ ਸਾਡਾ ਰੁੱਖਾਪਣ। ਅਸੀਂ ਔਰਤ ਨੂੰ ਆਪਣਾ ਸਾਥੀ ਨਹੀਂ ਸਮਝਦੇ। ਉਸ ਨੂੰ ਕਾਨੂੰਨੀ ਗ੍ਰਹਿ ਸੇਵਕਾ ਮਿਥਦੇ ਹਾਂ। ਖ਼ੂਬ ਸੂਰਤੀ, ਸੁਆਦ, ਆਨੰਦ ਮਨੁਖ ਨੇ ਕਿਤੋਂ ਬਾਹਰੋਂ ਨਹੀਂ ਲਿਆਉਣੇ। ਇਹ ਘਰੋਂ ਮਿਲਣੇ ਹਨ, ਪਤਨੀ ਤੋਂ, ਬਚਿਆਂ ਤੋਂ ਅਤੇ ਮਿਤਰ ਮੰਡਲ ਵਿਚੋਂ ਪਰ ਤਾਂ ਹੀ ਜੇ ਅਸੀਂ ਖ਼ੁਦ ਵੀ ਕੁਛ ਜਤਨ ਕਰਾਂਗੇ। ਅਜ਼ਮਾ ਕੇ ਵੇਖੋ, ਇਹ ਨੁਸਖਾ ਅਚੂਕ ਹੈ। ਜੇ ਖ਼ੁਸ਼ਕ ਹੋ ਗਏ ਹੋ ? ਜਾਂ ਖੁਸ਼ਕੀ ਦਾ ਸ਼ਿਕਾਰ ਹੋ ਤਾਂ ਅੱਜ ਤੋਂ ਹੀ ਘਰੋਂ ਸ਼ੁਰੂ ਕਰ ਦਿਓ। ਪਤਨੀ ਖਾਣਾ ਪਰੋਸਣ ਆਈ ਹੈ, ਅੱਖਾਂ ਵਿਚ ਅੱਖਾਂ ਪਾਕੇ ਆਖੋ : ਅੱਜ ਕੀ ਕੀਤਾ ਜੇ, ਮਹਿਕ ਪਸਰ ਗਈ ਹੈ, ਖਾਣਾ ਏਨਾ ਲਜ਼ੀਜ਼ ਲਗਦਾ ਹੈ ਕਿ ਲਾਲਾਂ ਵਗ ਪਈਆਂ ਨੇ। ਕਿਹੜੀ ਅਭਾਗੀ ਪਤਨੀ ਹੈ ਜੋ ਏਨਾ ਸੁਣ ਕੇ ਸਰੂਰੀ ਨ ਜਾਵੇਗੀ ਅਤੇ ਪਾਣੀ ਦਾ ਗਿਲਾਸ ਫੜਦਿਆ 'ਧਨਵਾਦ' 'ਮਿਹਰਬਾਨੀ' 'ਸ਼ੁਕਰੀਆ' ਜਾਂ 'ਥੈਂਕਿਊ' ਜੋ ਵੀ ਕਿਸੇ ਨੂੰ ਸਮਝ ਆਉਂਦਾ ਹੈ ਆਖੋ। ਸਮਝ ਸਭਿਅਤਾ ਅਤੇ ਸੁਆਦ ਦੇ ਤੁਸਾਂ ਦੁਆਰ ਖੋਲ੍ਹ ਲਏ।

ਚੇਤੇ ਰਖੋ, ਦੋ ਪਿਆਰੇ ਬੋਲਾਂ ਨੂੰ ਹਰ ਕੋਈ ਸਹਿਕਦਾ ਹੈ। ਟਿੱਚਰਾਂ, ਟਣੋਕਾਂ, ਮਖੌਲ, ਹੁਜੱਤਾ ਤੇ ਬੇਥਵੀਆਂ ਤਾਂ ਥਾਂ ਥਾਂ ਤੋਂ ਸੁਣਨ ਨੂੰ ਮਿਲ ਸਕਦੀਆਂ ਹਨ ਪਰ ਪਿਆਰੇ ਬੋਲ ਬੋਲਣ ਵਾਲਾ ਹੀ ਜ਼ਖਮੀ ਹਿਰਦਿਆਂ ਤੇ ਮਲ੍ਹਮ ਪੱਟੀ ਕਰੇਗਾ ਅਤੇ ਉਸ ਲਈ, ਜੋ ਸੱਚੇ ਹਿਰਦਿਓਂ ਪਿਆਰੇ ਬੋਲ ਦੂਜਿਆਂ ਤੋਂ ਨਿਓਛਾਵਰ ਕਰਦਾ ਹੈ, ਦੁਨੀਆਂ ਦੀ ਹਰ ਇਸਤਰੀ, ਹਰ ਮਰਦ ਅਤੇ ਹਰ ਬੱਚਾ ਪਲਕਾਂ ਵਿਛਾਈ ਰਖੇਗਾ। ●

ਕਹਾਣੀ

# 'ਲਾਟਰੀ'

—ਅਮਰ ਗੰਭੀਰ ਮਲੋਟ

ਸੰਤੇ ਨੇ ਪਿਛਾਂਹ ਮੁੜ ਕੇ ਦੇਖਿਆ ਬਸੰਤੋ ਕੁਝ ਪਿਛੇ ਜਿਹੇ ਰਹਿ ਗਈ ਸੀ। – ਮਖਾਂ ਛੇਤੀ ਕੁ ਤੁਰੀ ਆ......ਸੌਦਾ ਵੀ ਲੈਣੈ......ਸੰਤੇ ਨੇ ਧੌੜੀ ਦੇ ਜੋੜਿਆਂ ਦੀ ਮਿੱਟੀ ਪੈਰ ਨਾਲ ਹਿਲਾ ਕੇ ਕੱਢਦਿਆਂ ਕਿਹਾ।

—ਤੁਰੀ ਤਾਂ ਔਨੀਆਂ......ਤੂੰ ਤਾਂ ਬਸ ਐਂ ਤੁਰਦੈਂ ਜਿਵੇਂ ਕਿਤੇ......ਤੇ ਅਗਲੇ ਲਫ਼ਜ਼ ਬੱਸ ਦੀ ਤੇਜ਼ ਅਵਾਜ਼ ਵਿਚ ਦੱਬੇ ਗਏ। ਜਿਹੜੀ ਕੋਲੋਂ ਦੀ ਲੰਘ ਲਗ ਗਈ ਸੀ— ਕਾਲਾ ਧੂੰਆਂ ਛੱਡਦੀ ਹੋਈ......।

ਬਾਜ਼ਾਰ ਦੀ ਰੌਣਕ ਦੇਖ ਕੇ ਦਿਲ ਖੁਸ਼ ਹੋ ਗਿਆ। ਸੰਤਰਿਆਂ ਦੀਆਂ ਰੇੜੀਆਂ ਅਤੇ "ਸੇਬ ਲੈ ਲੋ......ਚਾਰ ਰੁਪਏ ਕਿਲੋ" ਦੀਆਂ ਅਵਾਜ਼ਾਂ ਆਸੇ ਪਾਸਿਓਂ ਗਾਹਕਾਂ ਨੂੰ ਭਰਮਾਉਣ ਲਈ ਗੂੰਜ ਰਹੀਆਂ ਸਨ। ਅੱਡੇ ਦੇ ਲਾਗੇ ਸਵਾਰੀਆਂ ਬੱਸ ਦੀ ਉਡੀਕ ਵਿਚ ਖੜੀਆਂ ਇਧਰ ਉਧਰ ਦੇਖ ਰਹੀਆਂ ਸਨ ਤੇ ਕੁਝ ਜਨਾਨੀਆਂ ਬੱਸ ਵਿਚ ਬੈਠੀਆਂ ਸਵਾਰੀਆਂ ਨੂੰ ਪੁਛ ਕੇ, "ਭਾਈ ਆਹ ਬੱਸ ਕਿਥੇ ਜਾਣੀ ਐ... ..ਤਸੱਲੀ ਕਰ ਰਹੀਆਂ ਸਨ। – ਮਖਾ ਹੋਰ ਤਾਂ ਕੁਛ ਨੀਂ.........ਛੇਤੀ ਛੇਤੀ ਵਗੀ ਆ......ਸੌਦਾ ਵੀ ਲੈਣੈਂ... ਜਵਾਕਾਂ ਦੇ ਲੀੜੇ......ਜੁੱਤੀ-ਜੱਤੀ ਵੀ ਲੈ ਲਾਂਗੇ। ਤੇ ਹਨੇਰਾ ਇਥੇ ਈ ਹੋ ਜਾਣੈ......ਸੰਤੇ ਨੇ ਨੇੜੇ ਆ ਚੁੱਕੀ ਬਸੰਤੋ ਦੇ ਪੀਲੇ ਹੋ ਚੁਕੇ ਚਿਹਮੇ ਵਲ ਤਕਦਿਆਂ ਕਿਹਾ।

ਬਸੰਤੋ ਨੇ ਸੁਣਦਿਆਂ ਹੀ ਛੇਤੀ ਛੇਤੀ ਪੈਰ ਪੁਟਣੇ ਸ਼ੁਰੂ ਕਰ ਦਿਤੇ। ਸ਼ਾਇਦ ਉਸ ਨੂੰ ਸੰਤੇ ਦੀ ਗੱਲ ਠੀਕ ਲਗੀ ਸੀ ਜਾਂ ਕਹਿਣ ਵਾਸਤੇ ਕੋਈ ਜਵਾਬ ਨਹੀਂ ਸੀ। ਅਤੇ ਉਹ ਕਾਹਲੇ ਪੈਰੀਂ ਬਜ਼ਾਰ ਦੀ ਭੀੜ ਵਿਚ ਸਮਾਂ ਗਏ।

ਸੰਤੇ ਨੇ ਆਪਣੀ ਜੇਬ ਵਿਚ ਪਏ 80 ਰੁਪਈਏ ਫਿਰ ਹੱਥ ਦੀ ਛੋਹ ਨਾਲ ਦੇਖੇ। ਸੁਣਿਆ ਸੀ ਬਜਾਰ 'ਚ ਤਾਂ ਫੁਰਤੀ ਮਾਰਦੇ ਐ, ਜੇਬ ਕੱਟਣ ਦੀ ਤੇ ਕਿਤੇ ਇਹ ਉਹਦੇ ਨਾਲ ਨਾ ਹੋ ਜਾਵੇ। ਉਸ ਨੇ ਇਕ ਹੱਥ ਨਾਲ ਜੇਬ ਨੂੰ ਘੁੱਟ ਕੇ ਫੜ ਲਿਆ। ਲਾਗੇ ਆਈ ਬਸੰਤੋ ਵੱਲ ਦੇਖਿਆ ਅਤੇ ਇਕ ਪਾਸੇ, ਦੁਕਾਨ ਦੇ ਪਛਾਵੇਂ ਵਿਚ ਖਲੋ ਗਿਆ।

—ਹਾਂ ਤੂੰ ਦੱਸ ਹੁਣ—ਕੀ ਕੀ ਲਈਏ ? ਮਖਾਂ ਪਹਿਲਾਂ......ਜੀਤੇ ਦੀ ਜੁੱਤੀ ਲੈ-ਲੀਏ, ਫੇਰ ਕੋਈ ਲੀੜੇ ਲੱਤੇ ਦਾ ਭਾਅ ਪੁਛਾਂਗੇ—– ਨਿਆਣਾ ਨੰਗੇ ਪੈਰੀਂ ਗਲੀਆਂ 'ਚ ਫਿਰਦਾ ਐ...! ਬਸੰਤੋ ਨੇ ਆਪਣੀ ਗੱਲ ਆਖੀ।

ਆਹ ਦੇਖੀਂ ਨਾਂ.. ...ਆਹ ਸਾਹਮਣੇ ਦੀ ਦੁਕਾਨ ਬੂਟਾਂ ਦੀ ਈ ਐ ਇਕ ਸਸਤੀ ਜਿਹੀ ਗੁਰਗਾਬੀ ਹੀ ਪੁਛ ਲਈਏ ਤੇ ਫੇਰ ਉਹ ਦੋਵੇਂ ਜਿਵੇਂ ਇਸ ਗੱਲ ਤੇ ਸਹਿਮਤ ਹੋਣ ਤੇ ਮਰੀ ਚਾਲੇ ਦੁਕਾਨ ਵਲ ਚਲ ਪਏ।

ਸੇਠ ਕੋਈ ਗੁਰਗਾਬੀ ਤਾਂ ਦਿਖਾ ਸ਼ਸਤੀ ਜਿਹੀ ਹੋਵੇ... ਆਹ ਲੈ ਮੇਚਾ ਮੁੰਡੇ ਦਾ...

ਆਹ ਐ ਜੀ...ਚਾਲੀ ਰੁਪਏ ਦੀ...ਤੇ ਆਹ ਕਲ੍ਹ ਹੀ ਮੰਗਵਾਈਆਂ, ਪੈਂਤੀ ਲਾ ਦੂੰਗਾ। ਸੇਠ ਨੇ ਬੂਟਾਂ ਦਾ ਬੰਡਲ ਖੋਹਲਦਿਆਂ, ਗੁਰਗਾਬੀ ਸੰਤੇ ਮੂਹਰੇ ਧਰ ਦਿਤੀ।

— ਸੇਠਾ ਜ਼ਿਆਦਾ ਐ ਇਹ ਤਾਂ। ਵੀਹ ਰੁਪਈਏ ਛੋ ਲੈ...

— ਤੁਸੀਂ ਆਪ ਹੀ ਸਿਆਣੇ ਹੋ...ਮੈਂ ਤਾਂ ਇਕ ਹੀ ਗੱਲ ਆਖੀ ਸੀ। ਤੇ ਕਰ ਕਹਾ ਕੇ ਉਨ੍ਹਾਂ ਨੇ 27 ਰੁਪਈਆ ਦੀ ਗੁਰਗਾਬੀ ਖਰੀਦ ਲਈ।

— ਲੈ ਫੜ ਪਾ ਝੋਲੇ 'ਚ ਹੁਣ ਲੀੜੇ ਲਤੇ ਦਾ ਭਾਅ ਵੀ ਪੁਛੀਏ...ਇਕ ਤਾਂ ਸਾਲੀ ਮਹਿੰਗਾਈ ਨੇ ਹੋਰ ਤੰਗ ਕਰਤੇ। ਉਹ ਬਜ਼ਾਰ ਵੱਲ ਤੁਰ ਪਏ। ਉਪਰ ਥੱਲੇ ਭਾਅ ਕਰ ਕਰਾ ਕੇ ਉਨ੍ਹਾਂ ਨੇ ਆਪਣੇ ਲਈ ਤੇ ਬਚਿਆਂ ਲਈ 50 ਰੁਪਈਏ ਦੇ ਸਸਤੇ ਮੁਲ ਦੇ ਕਪੜੇ ਖਰੀਦ ਲਏ। ਸੰਤੇ ਦੀਆਂ ਅੱਖਾਂ ਬਾਰੀ ਬਾਰੀ ਬੂਟਾਂ ਦੀ ਦੁਕਾਨ ਵੱਲ ਚਲੀਆਂ ਜਾਂਦੀਆਂ ਉਸ ਨੇ ਉਥੋਂ ਹੀ 27 ਰੁਪਏ ਦੀ ਗੁਰਗਾਬੀ ਖਰੀਦੀ ਸੀ। ਤੇ ਉਸ ਤੋਂ ਪਿਛੋਂ ਹੀ ਇਕ ਆਦਮੀ ਨੇ ਇਕ ਬੂਟਾਂ ਦਾ ਜੋੜਾ 55 ਰੁਪਈਆ 'ਚ ਖਰੀਦਿਆ ਸੀ। ਨਾਂ ਰੇਟ ਨਾ ਰੌਲਾ ਬੱਸ ਪੈਸੇ ਪੁਛੇ। "ਸੇਠਾ ਠੀਕ ਐ ਨਾ...ਚੋਖੀ ਕਿਤੇ...।" ਕਿਹਾ ਸੀ ਤੇ ਬੂਟ ਲੈ ਕੇ ਚਲਿਆ ਗਿਆ ਸੀ। ਉਹ ਹੈਰਾਨ ਜਿਹਾ ਹੋ ਕੇ ਉਸ ਵੱਲ ਦੇਖਦਾ ਰਿਹਾ ਸੀ।

— ਛੇਤੀ ਚਲ...ਬਸ ਵੀ ਲੱਗੀ ਹੋਈ ਐ। ਬਸੰਤੋ ਨੇ ਸੰਤੇ ਨੂੰ ਸੁਪਨਿਆਂ 'ਚੋਂ ਜਗਾਇਆ। ਉਹ ਕਾਹਲੇ ਪਏ ਬਜਾਰ ਦੀ ਭੀੜ ਨੂੰ ਵੇਖਦਾ ਬੱਸ ਅੱਡੇ ਵੱਲ ਤੁਰ ਪਿਆ। "ਸੂਰਜ ਦੀ ਟਿੱਕੀ ਛਿਪਣ 'ਚ 2 ਘੰਟੇ ਰਹਿੰਦੇ ਐ ਸੰਤੇ ਨੇ

ਜਿਵੇਂ ਆਪਣੇ ਆਪ ਨੂੰ ਹੀ ਕਿਹਾ। ਉਸ ਦਾ ਖਿਆਲ ਫੇਰ ਪਿਛਲੀਆਂ ਘਟਨਾਵਾਂ ਨੂੰ ਗਾਹ ਗਿਆ। "ਮਖਾਂ ਅੱਸੀ ਰੁਪਈਏ ਕੀ ਕਰਨੇ ਐ . ਵੀਹ ਰੁਪਈਏ ਥੋੜੇ ਐ...ਦਸ ਪੰਦਰਾਂ ਦਿਨਾਂ ਪਿਛੋਂ ਹੀ ਦੱਸ ਪੰਦਰਾਂ ਮੰਗੀ ਖੜਾ ਹੁੰਨੈ...। ਕਰਨੈਲ ਸਿੰਘ ਦੀਆਂ ਕਰੜੀਆਂ ਗੱਲਾਂ ਤੇ ਉਸ ਦਾ ਬੱਗੀ ਦਾੜੀ ਨਾਲ ਭਰਿਆ ਚਿਹਰਾ ਸੰਤੇ ਦੀਆਂ ਅੱਖਾਂ ਮੂਹਰੇ ਘੁੰਮ ਗਿਆ। ਤੇ ਇਥੇ ਪੈਸਾ ਲਗਣ ਲੱਗਿਆਂ ਪਲ ਵੀ ਨਹੀਂ ਲਗਿਆ। ਉਹ ਆਪਣੇ ਆਪ ਵਿਚ ਹੀ ਬੁੜ ਬੁੜ ਾਇਆ। ਬੱਸ ਅੱਡਾ ਨੇੜੇ ਆ ਗਿਆ ਸੀ। ਚੰਗਾ ਜਿਹਾ ਗੀਤ ਸੁਣ ਕੇ ਉਹ ਇਕ ਪਾਸੇ ਹੋ ਕੇ ਖਲੋ ਗਿਆ। ਬੀੜੀ ਸੁਲਗਾ ਲਈ— ਬਹਾਨਾਂ ਹੀ ਤਾਂ ਚਾਹੀਦਾ ਸੀ। ਉਸਦੇ ਖੜਨ ਨਾਲ ਬਸੰਤੋ ਨੂੰ ਵੀ ਖੜਨਾ ਪਿਆ। ਉਹ ਕਿੰਨਾਂ ਹੀ ਚਿਰ ਗੱਲਾਂ ਕਰਦੇ ਰਹੇ।—ਬੱਸ ਖੜੀ ਤਾਂ ਐ।" ਉਸਨੇ ਕਿਹਾ ਤੇ ਫੇਰ ਉਹ ਗੱਲਾਂ 'ਚ ਰੁਝ ਗਏ। ਸੰਤੇ ਦਾ ਇਕ ਕੰਨ ਗੀਤ ਤੇ ਦੂਸਰਾ ਬਸੰਤੋ ਦੀਆਂ ਸੁਲਗਦੀਆਂ ਗੱਲਾਂ ਸੁਣ ਰਿਹਾ ਸੀ। ਭਾਵੇਂ ਉਸ ਨੂੰ ਉਸ ਦੀਆਂ ਇਸ ਵੇਲੇ ਬਾਤਾਂ ਜਿਡੀਆਂ ਲੰਮੀਆਂ ਗੱਲਾਂ ਚੰਗੀਆਂ ਨਹੀਂ ਸੀ ਲੱਗ ਰਹੀਆਂ ਪਰ ਫਿਰ ਵੀ ਉਹ ਨਾਂਹ ਨਹੀਂ ਸੀ ਕਰ ਸਕਿਆ।

ਮਖਾਂ ਜਵਾਕਾਂ ਵਾਸਤੇ ਕੁਝ ਖਾਣ ਨੂੰ ਵੀ ਲੈ ਚੱਲੀਏ......ਐਵੇਂ ਹੋਣਗੇ। ਬਸੰਤੋ ਨੇ ਕਿਹਾ ਪਰ ਉਸ ਦੀਆਂ ਅਗਲੀਆਂ ਗੱਲਾਂ ਨੂੰ ਲਾਊਡ ਸਪੀਕਰ ਵਿਚ ਬੋਲ ਰਹੇ ਲਾਟਰੀ ਵਾਲੇ ਨੇ ਕੱਟ ਦਿੱਤਾ।

—ਭਾਰਤ ਸਰਕਾਰ ਦੀ ਸੱਭ ਤੋਂ ਵੱਡੀ ਲਾਟਰੀ— ਪੰਜਾਬ ਸਰਕਾਰ ਲਾਟਰੀ......ਦੇਸੀ ਘਿਓ ਦੇ ਤੜਕੇ ਲਗਣਗੇ......ਗਵਾਂਢੀ ਕੰਧਾਂ ਤੋਂ ਦੀ ਝਾਕਣਗੇ...ਰੱਬ ਦੀ ਜੇ ਹੋ ਗਈ ਮਿਹਰ ਨੋਟਾਂ ਦੇ ਲੱਗ ਜਾਣੇ ਐ ਢੇਰ...... ਘੁੱਗੀ ਰੰਗੀ ਕਾਰ ਤੁਹਾਡੇ ਥੱਲੇ ਹੋਣੀ ਐ...ਬੱਲੇ-ਬੱਲੇ ਹੋ ਜਾਣੀ ਐ......

—ਕਿੰਨੇ ਦੀ ਐ ਭਲਾ ਲਾਟਰੀ। ਬਸੰਤੋ ਨੇ ਸੰਤੇ ਨੂੰ ਪੁਛਿਆ ਤੇ ਫੇਰ ਉਹ ਦੋਵੇਂ ਲਾਟਰੀ ਵਾਲੇ ਵੱਲ ਦੇਖਣ ਲੱਗ ਪਏ।—ਤੂੰ ਕੀ ਲੈਣਾ ਐ?...ਮਖਾਂ ਲਾਟਰੀ ਹੀ ਪਾ ਲੈਂਦੇ। ਸ਼ਾਇਦ ਵਾਖਰੂ ਦੀ ਮਿਹਰ ਹੋ ਜੇ। ਉਹਦੀ ਮੱਧਮ ਅਵਾਜ ਸੰਤੇ ਦੇ ਕੰਨੀ ਪਈ। ਜਿਵੇਂ ਉਹ ਕਿਤੇ ਡੂੰਘੇ ਖੂਹ ਵਿਚ ਬੋਲ ਰਹੀ ਹੋਵੇ। ਗਰੀਬੀ ਦੀ ਮਾਰ ਨੇ ਸ਼ਾਇਦ ਉਸ ਨੂੰ ਨਿਢਾਲ ਕਰ ਛਡਿਆ ਸੀ।

ਲਾਟਰੀ ਪਾ ਕੇ ਜਦ ਉਹ ਘਰ ਪੁੱਜੇ ਤਾਂ ਬੱਚੇ ਖੁਸ਼ੀ ਨਾਲ ਮੋਲੇ ਜਿਹੇ ਝੋਲੇ ਵੱਲ ਗੋਹ ਨਾਲ ਦੇਖ ਰਹੇ ਸਨ। ਪਰ ਉਹ ਤੇ ਉਹਨਾਂ ਦੇ ਪਿਲੱਤਣੀ ਚਿਹਰੇ ਵਰਤਮਾਨ ਤੋਂ ਭਵਿਖ ਵੱਲ ਲੰਮੀ ਛਲਾਂਗ ਲਗਾ ਗਏ ਸਨ ਤੇ ਬਸੰਤੋ ਦੇ ਫਰਕਦੇ ਬੁੱਲ੍ਹ ਵਾਹਿਗੁਰੂ ਅਗੇ ਪ੍ਰਾਰਥਨਾ ਕਰ ਰਹੇ ਸਨ।

ਲੇਖ: ਅਸਿਸਟੈਂਟ ਸੂਰਜ ਟੈਕਸਟਾਈਲ
ਮਿਲਜ਼ ਮਲੋਟ (ਪੰਜਾਬ)

## 'ਵਰਿਆਮ' ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ

| | | |
|---|---|---|
| 1 | ਪ੍ਰਕਾਸ਼ਨ ਸਥਾਨ | ਜਲੰਧਰ |
| 2. | ਪ੍ਰਕਾਸ਼ਨ-ਕਾਲ | ਮਾਸਿਕ |
| 3. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| 4. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| 5. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤ |
| 6. | ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪਤਰ ਦੇ ਮਾਲਿਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵਧ ਦੇ ਭਾਈਵਾਲ ਜਾਂ ਹਿਸੇਦਾਰ ਹੋਣ | ਜਗਦੀਸ਼ ਸਿੰਘ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਮੇਰੀ ਵਧ ਤੋਂ ਵਧ ਜਾਣਕਾਰੀ ਅਤੇ ਵਿਸ਼ਵਾਸ਼ ਦੇ ਅਨੁਸਾਰ ਉਪਰ ਦਿਤੇ ਗਏ ਵੇਰਵੇ ਸੱਚ ਹਨ।

(ਸਹ) ਜਗਦੀਸ਼ ਸਿੰਘ
ਮਿਤੀ 1-3-78 ਪ੍ਰਕਾਸ਼ਕ ਦੇ ਦਸਖਤ

ਬਾਲ ਸਾਹਿਤ
ਪੰਜ ਤੰਤਰ ਚੋਂ

ਕਹਾਣੀ

# ਮਿੱਤਰ ਭੇਦ

—ਵਿਸ਼ਨੂ ਸ਼ਰਮਾ

ਪੰਜ ਤੰਤਰ ਦਾ ਭਾਰਤੀ ਕਥਾ ਸਾਹਿਤ ਵਿਚ ਵਿਸ਼ੇਸ਼ ਥਾਂ ਹੈ। ਹਜ਼ਾਰਾਂ ਸਾਲ ਪਹਿਲਾਂ ਲਿਖੀਆਂ ਇਹਨਾਂ ਕਹਾਣੀਆਂ ਵਿਚ ਸੰਸਾਰਕ ਗਿਆਨ, ਨੀਤੀ ਅਤੇ ਫਲਸਫੇ ਨੂੰ ਬਹੁਤ ਸਰਲ ਭਾਸ਼ਾ ਵਿਚ ਬਿਆਨਿਆ ਹੈ। —ਸੰਪਾਦਕ

ਕਿਸੇ ਨਗਰ ਵਿਚ 'ਧਰਮਬੁਧੀ' ਤੇ 'ਪਾਪਬੁਧੀ' ਨਾਂ ਦੇ ਦੋ ਮਿੱਤਰ ਰਹਿੰਦੇ ਸਨ। ਇਕ ਦਿਨ ਪਾਪਬੁਧੀ ਨੇ ਸੋਚਿਆ—'ਮੈਂ ਤਾਂ ਮੂਰਖ ਤੇ ਗ਼ਰੀਬ ਹਾਂ, ਕਿਉਂ ਨਾ ਧਰਮ-ਬੁਧੀ ਨੂੰ ਨਾਲ ਲੈ ਕੇ, ਬਦੇਸ਼ ਜਾ ਕੇ, ਉਸਦੀ ਸਹਾਇਤਾ ਨਾਲ ਧਨ ਕਮਾਵਾਂ ਅਤੇ ਬਾਅਦ ਵਿਚ ਉਸ ਨੂੰ ਠੱਗ ਕੇ ਸੁਖੀ ਹੋ ਜਾਵਾਂ।' ਦੂਜੇ ਦਿਨ ਪਾਪਬੁਧੀ ਨੇ ਧਰਮਬੁਧੀ ਨੂੰ ਕਿਹਾ—ਹੇ ਮਿੱਤਰ! ਬਿਰਧ ਅਵਸਥਾ ਵਿਚ ਅਸੀਂ ਕਿਹੜੇ ਕਾਰਨਾਮਿਆਂ ਨੂੰ ਯਾਦ ਕਰਿਆ ਕਰਾਂਗੇ। ਬਦੇਸ਼ੀ ਸਫਰ ਕੀਤੇ ਬਿਨਾ, ਅਸੀਂ ਆਪਣੇ ਬੱਚਿਆਂ ਨੂੰ ਕਿਹੜੀਆਂ ਨਵੀਆਂ ਗੱਲਾਂ ਦੱਸਿਆ ਕਰਾਂਗੇ? ਕਿਹਾ ਗਿਆ ਹੈ:—

ਜਿਸ ਮਨੁੱਖ ਨੇ ਪਰਦੇਸ਼ ਵਿਚ ਘੁੰਮ ਕੇ ਭਿੰਨ ਭਿੰਨ ਭਾਸ਼ਾਵਾਂ ਤੇ ਪੋਸ਼ਾਕਾਂ ਆਦਿ ਨੂੰ ਨਹੀਂ ਸਮਝਿਆ, ਉਸ ਦਾ ਜਨਮ ਨਾ ਹੋਏ ਜਿਹਾ॥ ੪੩੦॥

ਹੋਰ ਵੀ—ਇਸ ਧਰਤੀ ਤੇ ਕੋਈ ਵੀ ਮਨੁਖ ਵਿਦਿਆ ਧਨ ਤੇ ਕਾਰੀਗਰੀ ਆਦਿ ਨੂੰ ਚੰਗੀ ਤਰ੍ਹਾਂ ਨਹੀਂ ਪ੍ਰਾਪਤ ਕਰ ਸਕਦਾ, ਜਦ ਤਕ ਉਹ ਖੁਸ਼ੀ ਖੁਸ਼ੀ ਦੇਸ਼-ਦੇਸਾਂਤਰ ਦੀ ਸੈਰ ਨਹੀਂ ਕਰਦਾ॥ ੪੩੧॥

ਇਹ ਸੁਣ ਕੇ ਧਰਮਬੁਧੀ ਖੁਸ਼ ਹੋ ਗਿਆ। ਉਹ ਇਕ ਸ਼ੁਭ ਦਿਨ ਆਪਣੇ ਵਡੇ-ਵਡੇਰਿਆਂ ਤੋਂ ਆਗਿਆ ਲੈ ਕੇ ਪਾਪਬੁਧੀ ਨਾਲ ਬਦੇਸ਼ ਤੁਰ ਗਿਆ। ਬਦੇਸ਼ ਵਿਚ ਪਾਪਬੁਧੀ ਨੇ ਧਰਮਬੁਧੀ ਦੀ ਸਹਾਇਤਾ ਨਾਲ ਬਹੁਤ ਸਾਰਾ ਧਨ ਜਮਾ ਕੀਤਾ। ਕੁਝ ਚਿਰ ਬਾਅਦ, ਦੋਵੇਂ ਬਹੁਤ ਸਾਰਾ ਧਨ ਲੈ ਕੇ ਖੁਸ਼ੀ-ਖੁਸ਼ੀ ਘਰ ਵਾਪਸੀ ਲਈ ਤੁਰ ਪਏ। ਕਿਹਾ ਵੀ ਗਿਆ ਹੈ:—

ਵਿਦਿਆ, ਧਨ ਤੇ ਕਾਰੀਗਰੀ ਦੀ ਪ੍ਰਾਪਤੀ ਲਈ ਬਦੇਸ਼ ਗਏ ਹੋਏ ਨੂੰ ਆਪਣੇ ਦੇਸ਼ ਵਲ ਇਕ ਕੋਹ ਦੀ ਵਿੱਥ ਵੀ ਚਾਰ ਸੌ ਕੋਹ ਦੀ ਦੂਰੀ ਵਰਗੀ ਜਾਪਦੀ ਹੈ। (ਅਰਥਾਤ ਬਹੁਤ ਦੂਰ ਜਾਪਦੀ ਹੈ)॥ ੪੩੨॥

ਜਦ ਪਾਪਬੁਧੀ ਆਪਣੇ ਘਰ ਦੇ ਨੇੜੇ ਆਇਆ, ਤਾਂ ਉਸ ਨੇ ਧਰਮਬੁਧੀ ਨੂੰ ਕਿਹਾ—ਮਿੱਤਰ! ਸਾਰਾ ਧਨ ਘਰ ਲਿਜਾਣਾ ਠੀਕ ਨਹੀਂ, ਕਿਉਂਕਿ ਭੈਣ-ਭਰਾ ਅਤੇ ਜਾਤ ਦੇ ਲੋਕ ਮੰਗਣ ਲੱਗ ਪੈਣਗੇ। ਅਸੀਂ ਥੋੜ੍ਹਾ ਜਿਹਾ ਧਨ ਲੈ ਜਾਂਦੇ ਹਾਂ ਅਤੇ ਬਾਕੀ ਦਾ ਇਸ ਘੋਰ ਜੰਗਲ ਵਿਚ ਦੱਬ ਦੇਂਦੇ ਹਾਂ ਜਦ ਲੋੜ ਪਏਗੀ, ਦੋਵੇਂ ਕੱਢਕੇ ਲੈ ਜਾਵਾਂਗੇ। ਕਿਹਾ ਵੀ ਗਿਆ ਹੈ—

ਬੁਧੀਵਾਨ ਨੂੰ ਚਾਹੀਦਾ ਹੈ ਕਿ ਉਹ ਆਪਣਾ ਥੋੜ੍ਹਾ ਜਿਹਾ ਧਨ ਵੀ ਕਿਸੇ ਨੂੰ ਨਾ ਦੱਸੇ, ਕਿਉਂਕਿ ਉਸ ਨੂੰ ਵੇਖਕੇ ਤਾਂ ਮੁਨੀਆਂ ਦਾ ਦਿਲ ਵੀ ਡੋਲ ਜਾਂਦਾ ਹੈ॥ ੪੩੩॥

ਹੋਰ ਵੀ—ਜਿਵੇਂ ਮਾਸ ਪਾਣੀ ਵਿਚ ਮੱਛੀਆਂ ਦੁਆਰਾ, ਧਰਤੀ ਉਤੇ ਸ਼ੇਰ ਆਦਿ ਹਿੰਸਕ ਜਨੌਰਾਂ ਦੁਆਰਾ ਅਤੇ ਅਕਾਸ਼ ਵਿਚ ਪੰਛੀਆਂ ਦੁਆਰਾ ਖਾਧਾ ਜਾਂਦਾ ਹੈ, ਓਵੇਂ ਹੀ ਧਨੀ ਹਰ ਥਾਂ ਤੇ ਖਾਧਾ ਅਥਵਾ ਲੁੱਟਿਆ ਜਾਂਦਾ ਹੈ॥ ੪੩੪॥

ਇਹ ਸੁਣ ਕੇ ਧਰਮਬੁਧੀ ਨੇ ਕਿਹਾ—'ਇਵੇਂ ਹੀ ਸਹੀ।' ਉਨ੍ਹਾਂ ਨੇ ਧਨ ਨੂੰ ਦਬ ਦਿੱਤਾ ਅਤੇ ਘਰ ਜਾ ਕੇ ਆਰਾਮ ਨਾਲ ਰਹਿਣ ਲੱਗ ਪਏ। ਦੂਜੇ ਦਿਨ ਪਾਪਬੁਧੀ ਅੱਧੀ ਰਾਤੀਂ ਜੰਗਲ ਵਿਚ ਗਿਆ। ਉਸ ਨੇ ਸਾਰਾ ਧਨ ਕੱਢ ਲਿਆ ਤੇ ਟੋਏ ਨੂੰ ਪੂਰ ਕੇ ਘਰ ਆ ਗਿਆ। ਅਗਲੇ ਦਿਨ ਉਹ ਧਰਮਬੁਧੀ ਕੋਲ ਜਾ ਕੇ ਕਹਿਣ ਲਗਾ—'ਮਿੱਤਰ! ਅਸੀਂ ਵੱਡ-ਪਰਵਾਰੇ ਹਾਂ ਅਤੇ ਸਾਨੂੰ ਪੈਸਿਆਂ ਦੀ ਲੋੜ ਹੈ: ਇਸ ਲਈ ਉਥੇ ਜਾ ਕੇ ਥੋੜ੍ਹਾ ਜਿਹਾ ਧਨ ਹੋਰ ਲੈ ਆਈਏ।' ਧਰਮਬੁਧੀ ਨੇ ਕਿਹਾ—'ਜਿਵੇਂ ਤੇਰੀ ਮਰਜ਼ੀ।' ਦੋਵੇਂ ਉਥੇ ਗਏ ਉਨ੍ਹਾਂ ਉਸੇ ਥਾਂ ਨੂੰ ਪੁੱਟਿਆ। ਕੀ ਵੇਖਦੇ ਹਨ ਕਿ

ਭਾਂਡਾ ਖਾਲੀ ਹੈ। ਪਾਪਬੁੱਧੀ ਨੇ ਦੁਹੱਥੜ ਪਿਟ ਕੇ ਕਿਹਾ— 'ਹੇ ਧਰਮਬੁਧੀ ! ਤੂੰ ਹੀ ਧਨ ਕੱਢ ਕੇ ਟੋਆ ਪੂਰ ਦਿੱਤਾ ਹੈ। ਮੈਨੂੰ ਅੱਧਾ ਹਿੱਸਾ ਦੇ ਦੇਹ, ਨਹੀਂ ਤਾਂ ਮੈਂ ਰਾਜ-ਦਰਬਾਰ ਵਿਚ ਤੇਰੀ ਸ਼ਕਾਇਤ ਕਰਾਂਗਾ।' ਧਰਮਬੁਧੀ ਨੇ ਜਵਾਬ ਦਿੱਤਾ—'ਹੇ ਪਾਪੀ ! ਇੰਜ ਨਾ ਆਖ, ਮੈਂ ਧਰਮਬੁਧੀ ਹਾਂ। ਮੈਂ ਚੋਰਾਂ ਵਾਲਾ ਕੰਮ ਨਹੀਂ ਕਰਦਾ।' ਕਿਹਾ ਗਿਆ ਹੈ :—

ਜਿਨ੍ਹਾਂ ਦੀ ਬੁਧੀ ਚੰਗੇ ਕੰਮਾਂ ਵਿਚ ਲੱਗੀ ਰਹਿੰਦੀ ਹੈ, ਉਹ (ਚੰਗੇ ਲੋਕ) ਪਰਾਈ ਇਸਤਰੀ ਨੂੰ ਮਾਤਾ ਵਾਂਗ, ਪਰਾਏ ਧਨ ਨੂੰ ਮਿੱਟੀ ਦੇ ਢੇਲੇ ਵਾਂਗ ਅਤੇ ਸਭ ਜੀਵਾਂ ਨੂੰ ਆਪਣੀ ਆਤਮਾ ਵਾਂਗ ਵੇਖਦੇ ਹਨ ॥ ੪੩੫ ॥

ਉਹ ਦੋਵੇਂ ਝਗੜਦੇ ਹੋਏ ਜੱਜ ਕੋਲ ਜਾ ਕੇ ਇਕ ਦੂਜੇ ਤੇ ਦੋਸ਼ ਥੱਪਣ ਲੱਗ ਪਏ। ਜਦ ਸਿਪਾਹੀਆਂ ਨੇ ਸਹੁੰ ਖਾਣ ਲਈ ਕਿਹਾ, ਤਾਂ ਪਾਪਬੁਧੀ ਨੇ ਆਖਿਆ—'ਉਹੋ ! ਇਹ ਕੋਈ ਨਿਆਂ ਹੋ ਰਿਹਾ ਹੈ। ਕਿਹਾ ਗਿਆ ਹੈ :—

ਝਗੜੇ ਵਿਚ ਪਹਿਲਾਂ ਲਿਖਤ ਵੇਖੀ ਜਾਂਦੀ ਹੈ। ਜਦ ਉਹ ਨਾ ਹੋਵੇ, ਤਾਂ ਗਵਾਹਾਂ ਨੂੰ ਸੁਣਿਆ ਜਾਂਦਾ ਹੈ। ਜੇ ਗਵਾਹ ਨਾ ਹੋਣ, ਤਾਂ ਸਹੁੰ ਨੂੰ ਪ੍ਰਮਾਣ (authentic) ਮੰਨਿਆ ਜਾਂਦਾ ਹੈ ॥ ੪੪੬ ॥

ਇਸ ਮਾਮਲੇ ਵਿਚ ਸਾਡੇ ਗਵਾਹ ਬਨ-ਦੇਵਤਾ ਹਨ। ਉਹ ਹੀ ਸਾਡੇ ਵਿਚੋਂ ਇਕ ਨੂੰ ਚੋਰ ਦੱਸਣਗੇ। ਉਪਰੰਤ ਉਨ੍ਹਾਂ ਸਾਰਿਆਂ ਨੇ ਕਿਹਾ—'ਹਾਂ, ਹਾਂ ! ਤੂੰ ਬਿਲਕੁਲ ਠੀਕ ਕਹਿੰਦਾ ਏਂ। ਕਿਹਾ ਵੀ ਗਿਆ ਹੈ :—

ਮੁਕਦਮੇ ਵਿਚ ਜੇ ਕੋਈ ਚੰਡਾਲ ਵੀ ਗਵਾਹ ਹੋਵੇ ਤਾਂ ਸਹੁੰ ਦੀ ਲੋੜ ਨਹੀਂ ਸਮਝੀ ਜਾਂਦੀ, ਪਰ ਜਿਥੇ ਬਨ-ਦੇਵਤਾ ਗਵਾਹ ਹੋਣ, ਉਥੋਂ ਦੀ ਤਾਂ ਗੱਲ ਹੀ ਹੋਰ ਹੈ ॥ ੪੩੭ ॥

ਇਸ ਮਾਮਲੇ ਬਾਰੇ ਅਸੀਂ ਸਾਰੇ ਬਹੁਤ ਉਤਸਕ ਹਾਂ। ਤੁਹਾਨੂੰ ਦੋਹਾਂ ਨੂੰ ਵੱਡੇ ਵੇਲੇ ਸਾਡੇ ਨਾਲ ਬਣ ਵਿਚ ਜਾਣਾ ਪਏਗਾ। ਉਸ ਵੇਲੇ ਪਾਪਬੁਧੀ ਨੇ ਘਰ ਜਾ ਕੇ ਆਪਣੇ ਪਿਤਾ ਨੂੰ ਆਖਿਆ—'ਪਿਤਾ ਜੀ ! ਮੈਂ ਧਰਮਬੁਧੀ ਦਾ ਸਾਰਾ ਧਨ ਚੁਰਾ ਲਿਆ। ਜੇ ਤੁਸੀਂ ਇਕ ਗੱਲ ਕਰੋ ਤਾਂ ਇਹ ਬਚ ਸਕਦਾ ਹੈ, ਨਹੀਂ ਤਾਂ ਇਹ ਮੈਨੂੰ ਵੀ ਲੈ ਡੁਬੇਗਾ।' ਪਿਤਾ ਨੇ ਕਿਹਾ—ਪੁੱਤਰ ! ਛੇਤੀ ਦੱਸ, ਤਾਂ ਜੋ ਉਹੀ ਗੱਲ ਕਰਕੇ ਅਸੀਂ ਧਨ ਦੇ ਮਾਲਕ ਬਣ ਜਾਈਏ।' ਪਾਪਬੁਧੀ ਨੇ ਕਿਹਾ 'ਪਿਤਾ ਜੀ ! ਬਨ ਵਿਚ ਇਕ ਬੜਾ ਭਾਰੀ ਸ਼ੱਮੀ ਦਾ ਰੁੱਖ ਹੈ। ਉਸ ਵਿਚ ਇਕ ਵੱਡਾ ਸਾਰਾ ਖੋਲ੍ਹ ਹੈ। ਹੁਣੇ ਹੀ ਤੁਸੀਂ ਉਸ ਵਿਚ ਜਾ ਕੇ ਬੈਠ ਜਾਓ। ਪ੍ਰਭਾਤ ਵੇਲੇ ਜਦ ਮੈਂ ਸੱਚ ਕਹਿਣ ਲਈ ਅਖਾਂਗਾ, ਤੁਸੀਂ ਕਹਿ ਦੇਣਾ ਕਿ ਧਰਮਬੁਧੀ ਚੋਰ ਹੈ।' ਇਸ ਤਰ੍ਹਾਂ ਪ੍ਰਬੰਧ ਕਰ ਕੇ ਵੱਡੇ ਵੇਲੇ ਪਾਪ ਬੁਧੀ ਨੇ ਅਸ਼ਨਾਨ ਕਰਕੇ ਸਾਫ਼ ਸੁਥਰੇ ਕਪੜੇ ਪਾਏ। ਉਹ ਧਰਮ-ਬੁਧੀ ਨੂੰ ਅੱਗੇ ਲਾ ਕੇ ਨਿਆਂ ਦੇ ਅਫਸਰਾਂ ਨਾਲ ਸ਼ਮੀ-ਰੁੱਖ ਤੇ ਪੁਜਿਆ। ਉਸ ਨੇ ਜੋਰ ਨਾਲ ਕਿਹਾ—

ਸੂਰਜ, ਚੰਨ, ਹਵਾ, ਅੱਗ, ਪ੍ਰਿਥਵੀ, ਜਲ, ਹਿਰਦਾ, ਯਮਰਾਜ, ਦਿਨ, ਰਾਤ, ਦੋਵੇਂ ਸੰਧਿਆਂ ਅਤੇ ਧਰਮ—ਇਹ ਮਨੁੱਖੀ-ਚਰਿਤਰ ਨੂੰ ਜਾਣਦੇ ਹਨ' ॥ ੩੮ ॥

'ਹੇ ਬਨ-ਦੇਵਤਿਓ ! ਦੱਸੋ, ਸਾਡੇ (ਦੋਹਾਂ) ਵਿਚੋਂ ਕਿਹੜਾ ਚੋਰ ਹੈ ?' ਸ਼ਮੀ-ਰੁੱਖ ਦੇ ਖੋਲ ਵਿਚ ਬੈਠਾ ਹੋਇਆ ਪਾਪਬੁਧੀ ਦਾ ਪਿਤਾ ਕਹਿਣ ਲੱਗਾ—'ਤੁਸੀਂ ਸਾਰੇ ਸੁਣੋ, ਇਹ ਸਾਰਾ ਧਨ ਧਰਮਬੁਧੀ ਨੇ ਚੁਰਾਇਆ ਹੈ।' ਇਹ ਸੁਣ ਕੇ ਸਰਕਾਰੀ ਕਰਮਚਾਰੀ ਹੈਰਾਨ ਹੋ ਗਏ। ਜਦ ਉਹ ਧਰਮ-ਬੁਧੀ ਨੂੰ ਚੋਰੀ ਕਰਨ ਦੇ ਕਸੂਰ ਵਿਚ, ਸ਼ਾਸਤਰਾਂ ਅਨੁਸਾਰ, ਦੰਡ ਦੇਣ ਲਈ ਤਿਆਰ ਹੋ ਗਏ, ਧਰਮਬੁਧੀ ਨੇ ਉਸ ਬਿਰਛ ਦੇ ਖੋਲ ਵਿਚ ਘਾਸ-ਫੂਸ ਪਾ ਕੇ ਅੱਗ ਲਾ ਦਿਤੀ। ਉਸ ਖੋਲ ਦੇ ਸੜਨ ਤੇ ਅੱਧ-ਸੜਿਆ, ਫੁਟੇ ਨੇਤਰਾਂ ਵਾਲਾ ਅਤੇ ਦਰਦੀਲੀ ਅਵਾਜ਼ ਵਿਚ ਰੋਂਦਾ ਹੋਇਆ ਪਾਪ ਬੁਧੀ ਦਾ ਪਿਤਾ ਨਿਕਲਿਆ। ਉਸ ਨੂੰ ਇਸ ਹਾਲਤ ਵਿਚ ਵੇਖ ਕੇ ਅਫਸਰਾਂ ਨੇ ਪੁਛਿਆ—'ਇਹ ਕੀ ਹੋ ਗਿਆ ਹੈ ?' ਪਾਪਬੁਧੀ ਦੇ ਪਿਤਾ ਨੇ ਜਵਾਬ ਦਿੱਤਾ—'ਇਹ ਭੈੜਾ ਕੰਮ ਪਾਪਬੁਧੀ ਕਰਕੇ ਹੋਇਆ ਹੈ।' ਇਹ ਕਹਿ ਕੇ ਉਹ ਮਰ ਗਿਆ। ਇਹ ਸੁਣ ਕੇ ਰਾਜ-ਕਰਮਚਾਰੀਆਂ ਨੇ ਪਾਪਬੁਧੀ ਨੂੰ ਉਸੇ ਰੁੱਖ ਦੇ ਟਾਹਲ ਤੇ ਲਟਕਾ ਦਿੱਤਾ ਅਤੇ ਧਰਮਬੁਧੀ ਦੀ ਪ੍ਰਸੰਸਾ ਕਰ-ਦਿਆਂ ਹੋਇਆਂ ਕਿਹਾ :

'ਬੁਧੀਵਾਨਾਂ ਨੂੰ ਚਾਹੀਦਾ ਹੈ ਕਿ ਉਪਾ (ਧਨ-ਪ੍ਰਾਪਤੀ ਦਾ ਉਪਾ) ਨਾਲ ਅਪਾ (ਅਥਵਾ ਕਿਸੇ ਕੰਮ ਤੋਂ ਹੋਣ ਵਾਲਾ ਨੁਕਸਾਨ) ਦਾ ਵੀ ਖਿਆਲ ਰਖਣ।

# ਸੰਗੀਤ ਕਲਾ ਮੰਚ :

# ਪਹਿਲਾ ਪ੍ਰਦਰਸ਼ਨ

ਬਸੰਤ ਦੇ ਪਾਵਨ ਅਵਸਰ ਤੇ ਜਦੋਂ ਭਾਰਤੀ ਸੰਗੀਤ-ਕਾਰ ਇਸ ਤਿਉਹਾਰ ਤੇ ਆਪਣੇ ਵਾਦ ਸਾਜ਼ਾਂ ਦੀ ਪੂਜਾ ਅਤੇ ਸੁਰਸਤੀ ਮਾਂ ਦੀ ਅਰਾਧਨਾ ਕਰਦੇ ਹਨ ਜਲੰਧਰ ਵਿਚ "ਸੰਗੀਤ ਕਲਾ ਮੰਚ" ਨਾਮੀ ਸੰਗੀਤ ਸਭਾ ਵਲੋਂ ਸੰਗੀਤ ਦੀ ਇਕ ਸਭਾ ਦਾ ਆਯੋਜਨ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਜਲੰਧਰ ਵਿਚ ਕੀਤਾ ਜਿਸ ਦੀ ਪ੍ਰਧਾਨਗੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਉਦਘਾਟਨ ਸ੍ਰੀ ਰਮੇਸ਼ ਚੰਦਰ ਐਮ. ਐਲ. ਏ. ਨੇ ਕੀਤਾ।

ਸ੍ਰੀ ਰਮੇਸ਼ ਜੀ ਨੇ ਦੀਪਕ ਜਲਾ ਕੇ ਅਤੇ ਤਾਨਪੂਰਾ ਛੇੜ ਕੇ ਇਸ ਪਰੋਗਰਾਮ ਦਾ ਆਰੰਭ ਕੀਤਾ। ਆਪਣੇ ਭਾਸ਼ਨ ਵਿਚ ਉਹਨਾਂ ਕਿਹਾ ਕਿ ਸ਼ਾਸਤਰੀ ਸੰਗੀਤ ਨੂੰ ਸਾਧੂ ਸੰਤ ਸਤਿਗੁਰੂ ਲੋਕ ਹੀ ਸੁਰਖਿਅਤ ਰਖ ਸਕਦੇ ਹਨ। ਸੰਗੀਤ ਕਲਾ ਮੰਚ ਦੇ ਪ੍ਰਧਾਨ ਸ੍ਰੀ ਵਿਜੇ ਕੁਮਾਰ ਚੋਪੜਾ ਅਤੇ ਉਪ ਪ੍ਰਧਾਨ ਸ੍ਰੀ ਗੋਇਲ ਜੀ ਨੇ ਸਤਿਗੁਰੂ ਜੀ ਨੂੰ ਫੁਲਾਂ ਦੇ ਹਾਰ ਪਾ ਕੇ ਅਭਿਨੰਦਨ ਕੀਤਾ।

ਪਰੋਗਰਾਮ ਦਾ ਆਰੰਭ ਸੰਗੀਤ ਕਲਾ ਮੰਚ ਦੇ ਸਕਤਰ ਪ੍ਰੋ: ਜੁਗਿੰਦਰ ਬਾਵਰਾ ਜੀ ਨੇ ਆਪਣਾ ਪਰੋਗਰਾਮ ਰਾਗ ਸੂਰਦਾਸੀ ਮਲਹਾਰ ਵਿਚ ਦੋ ਬੰਦਸ਼ਾਂ ਗਾ ਕੇ ਕੀਤਾ। ਸੂਰਦਾਸੀ ਮਲਹਾਰ ਵਿਚ ਦੋਨੋਂ ਨਿਸ਼ਾਦਾਂ ਦਾ ਪ੍ਰਯੋਗ ਹੁੰਦਾ ਹੈ। ਆਰੋਹ ਵਿਚ ਸ਼ੁਧ 'ਨੀ' ਅਤੇ ਅਵਰੋਹ ਵਿਚ ਕੋਮਲ 'ਨੀ'। ਇਹ ਰਾਗ ਮਲਹਾਰ ਦਾ ਇਕ ਪ੍ਰਕਾਰ ਹੈ ਪਰ ਇਸ ਨੂੰ ਸਾਰੰਗ ਅੰਗ ਨਾਲ ਗਾਉਂਦੇ ਹਨ। ਅੰਤਰੇ ਦੇ ਵਿਸਤਾਰ ਵਿਚ ਮ ਪ ਨੀ ਸਾਂ, ਸ਼ੁਧ ਨੀ ਨਾਲ ਜਾਣਾ ਪ੍ਰਚਲਤ ਹੈ ਪਰ ਕਲਾਕਾਰ ਮ ਪ ਨੀ ਸਾਂ ਕੋਮਲ ਨੀ, ਨਾਲ ਹੀ ਲਗਾਉਂਦਾ ਰਿਹਾ। ਇੰਜ ਲਗਦਾ ਸੀ ਕਿ ਕਲਾਕਾਰ ਨੇ ਸੂਰਦਾਸੀ ਮਲ-ਹਾਰ ਦੀ ਸਿਖਿਆ ਨਹੀਂ ਲਈ। ਤਾਨਾਂ 'ਚ ਬਾਰ ਬਾਰ ਇਕ ਹੀ ਤਾਣ ਨੂੰ ਲੇ ਕੇ ਮੁਖੜਾ ਪਕੜਿਆ ਜਾਂਦਾ ਰਿਹਾ। ਗਾਣੇ ਵਿਚ ਮਧੁਰਤਾ ਘਟ ਤੇ ਰੁਖਾਪਨ ਜ਼ਿਆਦਾ ਸੀ। ਸਰੋਤੇ ਵਿਚ ਵਿਚ ਮਜ਼ਾਕ ਨਾਲ ਹਸਦੇ ਵੀ ਸਨ। ਇੰਜ ਲਗਦਾ ਸੀ ਕਿ ਕਿਸੇ ਅਨਾੜੀ ਗਾਇਕ ਨੂੰ ਸੁਣ ਰਹੇ ਹਨ। ਤਬਲੇ ਤੇ ਸੰਗਤ ਪੰਡਤ ਰਮਾਂ ਕਾਂਤ ਜੀ ਨੇ ਕੀਤੀ।

ਤਦ ਉਪਰੰਤ ਸ੍ਰੀ ਪ੍ਰਸ਼ੋਤਮ ਦਾਸ ਮਹਿਤਾ ਜੋ ਕਿ ਮਲੇਰਕੋਟਲੇ ਤੋਂ ਆਮੰਤ੍ਰਿਤ ਕਲਾਕਾਰ ਸਨ, ਨੇ ਸਿਤਾਰ ਤੇ ਰਾਗ ਯਮਨ ਵਜਾਇਆ। ਕਲਾਕਾਰ ਨੇ ਅਪਣਾ ਪਖ ਦ੍ਰਿੜ ਕਰਨ ਦੀ ਕੋਸ਼ਿਸ਼ ਕੀਤੀ। ਅਲਾਪ ਬਾਅਦ ਦਰੁਤ ਗਤ ਸ਼ੁਰੂ ਕੀਤੀ। ਗਤ ਦਾ ਆਧਾਰ ਯਮਨ ਦੀ ਇਕ ਛੋਟੀ ਬੰਦਸ਼ "ਏ ਰੀ ਆਜ ਪਿਯਾ ਬਿਨ" ਬਜਾਇਆ। ਬਜਾਣ ਵਿਚ ਬੇਚੈਨੀ ਲਗਦੀ ਸੀ। ਤਾਨਾਂ ਵਿਚ ਕੋਈ ਕ੍ਰਮ ਨਹੀਂ ਸੀ। ਸਰੋਤਿਆਂ ਨੇ ਤਬਲੇ ਦੀ ਸੰਗਤ ਅਤੇ ਝਾਲੇ ਤੋਂ ਅਨੰਦ ਪ੍ਰਾਪਤ ਕੀਤਾ। ਇਹਨਾਂ ਨਾਲ ਵੀ ਤਬਲੇ ਤੇ ਸੰਗਤ ਪੰਡਤ ਰਮਾਕਾਂਤ ਜੀ ਨੇ ਕੀਤੀ।

ਇਸ ਪਿਛੋਂ ਪੰਜਾਬ ਦੀ ਇਕ ਪ੍ਰਮੁਖ ਹਸਤੀ ਜੋ ਕਿ ਤਬਲੇ ਦੇ ਖੇਤਰ ਵਿਚ ਮਹਾਨ ਹੈ, ਸ੍ਰੀ ਲਛਮਣ ਸਿੰਘ 'ਸੀਨ' ਨੇ ਤਬਲੇ ਦੀ ਸੋਲੋ ਆਈਟਮ ਪੇਸ਼ ਕੀਤੀ। ਸ੍ਰੀ ਲਛਮਣ ਜੀ ਨੇ ਤਬਲੇ ਦੀ ਸਿਖਿਆ ਉਸਤਾਦ ਕਾਦਰ ਬਖਸ਼ ਤੋਂ

ਪ੍ਰਾਪਤ ਕੀਤੀ ਹੈ। ਪੰਜਾਬ ਦੇ ਲੋਕ ਇਹਨਾਂ ਨੂੰ ਉਸਤਾਦ ਲਛਮਣ ਸਿੰਘ ਜੀ ਦੇ ਨਾਂ ਨਾਲ ਜਾਣਦੇ ਹਨ । ਇਹਨਾਂ ਨੇ ਤਬਲੇ ਤੇ ਤਿੰਨ ਤਾਲ ਵਜਾ ਕੇ ਸਰੋਤਿਆਂ ਨੂੰ ਮੰਤਰ ਮੁਗਧ ਕਰ ਦਿਤਾ । ਇਹਨਾਂ ਨਾਲ ਹਾਰਮੋਨੀਅਮ ਤੇ ਲਹਿਰਾ ਓਮ ਪ੍ਰਕਾਸ਼ ਜੀ ਲਗਾ ਰਹੇ ਸਨ। ਤਬਲਾ ਵਾਦਨ ਵਿਚ ਲਹਿਰਾ ਕਮਜ਼ੋਰ ਲਗਦਾ ਸੀ। ਉਸਤਾਦ ਜੀ ਨੂੰ ਬਾਰ ਬਾਰ ਲਹਿਰੇ ਨਾਲ ਮਿਲਣਾ ਪੈਂਦਾ ਸੀ । ਉਸਤਾਦ ਜੀ ਨੇ ਤਬਲੇ ਦੇ ਬੋਲਾਂ ਨੂੰ ਪਹਿਲਾਂ ਮੂੰਹ ਨਾਲ ਬੋਲ ਕੇ ਸੁਣਾਇਆ, ਤੇ ਫਿਰ ਉਹਨਾਂ ਬੋਲਾਂ ਨੂੰ ਤਬਲੇ ਤੇ ਵਜਾਇਆ, ਜੋ ਕਿ ਸੁਨਣ ਯੋਗ ਚੀਜ਼ ਸੀ।

ਇਸ ਤੋਂ ਬਾਅਦ ਕਾਕਾ ਬਲਜੀਤ ਸਿੰਘ ਨਾਮਧਾਰੀ, ਜਿਹੜਾ ਕਿ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸਰਦਾਰ ਮਹਿੰਦਰ ਸਿੰਘ ਜੀ ਤੋਂ ਸੰਗੀਤ ਦੀ ਸਿਖਿਆ ਲੈ ਰਿਹਾ ਹੈ, ਨੇ ਰਾਗ ਨਾਇਕੀ ਕਾਨ੍ਹੜਾ ਵਿਚ ਸ਼ਬਦ ਸੁਣਾਇਆ । ਤਬਲੇ ਤੇ ਸੰਗਤ ਸੰਤ ਖਚਾਨ ਸਿੰਘ ਜੀ ਨੇ ਕੀਤੀ। ਖਚਾਨ ਸਿੰਘ ਜੀ ਨੇ ਪ੍ਰਾਚੀਨ ਪਧਤੀ ਅਨੁਸਾਰ, ਜਿਹਨੂੰ ਕਿ ਪਖਾਵਜ ਅੰਗ ਕਿਹਾ ਜਾਂਦਾ ਹੈ, ਤਬਲਾ ਵਜਾਇਆ।

ਨਾਮਧਾਰੀ ਪਰੰਪਰਾ ਦੇ ਹੀ ਸ੍ਰੀ ਗੁਰਦੇਵ ਸਿੰਘ ਨੇ ਸਰੋਦ ਤੇ ਰਾਗ ਬਾਗੇਸ਼੍ਵਰੀ ਵਜਾਇਆ। ਗੁਰਦੇਵ ਸਿੰਘ ਸਰੋਦ ਦੀ ਸਿਖਿਆ ਸੁਪ੍ਰਸਿਧ ਸੰਗੀਤਕਾਰ ਉਸਤਾਦ ਅਮਜਦ ਅਲੀ ਖਾਂ ਤੋਂ ਪ੍ਰਾਪਤ ਕਰ ਰਹੇ ਹਨ। ਗੁਰਦੇਵ ਸਿੰਘ ਨੇ ਅਲਾਪ ਤੋਂ ਬਾਅਦ ਦਰੁਤ ਗਤ ਵਜਾਈ। ਵਾਦਨ ਸ਼ੈਲੀ ਵਿਚ ਉਸਤਾਦ ਦੀ ਝਲਕ ਦਿਖਾਈ ਦੇਂਦੀ ਸੀ। ਬੰਦਿਸ਼ ਬਹੁਤ ਅੱਛੀ ਸੀ। ਤਬਲੇ ਤੇ ਸੰਗਤ ਪੰਡਤ ਰਮਾਂਕਾਂਤ ਨੇ ਕੀਤੀ। ਅਖੀਰ ਵਿਚ ਗੁਰਦੇਵ ਸਿੰਘ ਨੇ ਰਾਗ ਭਟਿਆਲੀ ਦੀ ਧੁੰਨ ਵਜਾ ਕੇ ਸਰੋਤਿਆਂ ਨੂੰ ਮੰਤਰ ਮੁਗਧ ਕੀਤਾ।

ਅੰਤ ਵਿਚ ਇਸੇ ਸਭਾ ਦੇ ਅੰਤਿਮ ਬੰਧੂ ਕਲਾਕਾਰ ਸ੍ਰੀ ਰਾਜਨ ਮਿਸ਼ਰਾ ਤੇ ਸ੍ਰੀ ਸਾਜਨ ਮਿਸ਼ਰਾ ਸਨ, ਜੋ ਕਿ ਬਨਾਰਸ ਦੇ ਪੰਡਤ ਹਨੂਮਾਨ ਮਿਸ਼ਰਾ ਦੇ ਸਪੁਤ੍ਰ ਹਨ। 'ਇਹਨਾਂ ਨੇ ਸੰਗੀਤ ਦੀ ਸਿਖਿਆ ਅਪਣੇ 'ਪਿਤਾ, ਚਾਚਾ ਗੋਪਾਲ ਮਿਸ਼ਰਾ ਅਤੇ ਵਡੇ ਰਾਮ ਦਾਸ ਜੀ ਤੋਂ ਪ੍ਰਾਪਤ ਕੀਤੀ ਹੈ। ਇਹਨਾ ਨੇ ਅਪਣਾ ਕਾਰਜਕ੍ਰਮ ਰਾਗ ਜੋਗ ਨਾਲ ਆਰੰਭ ਕੀਤਾ। ਰਾਗ ਜੋਗ ਵਿਚ ਦੋ ਬੰਦਸ਼ਾਂ ਪੇਸ਼ ਕੀਤੀਆਂ ਜੋ ਕਿ ਸਲਾਹਉਣ ਯੋਗ ਸਨ। ਕਲਾਕਾਰਾਂ ਦੀ ਗਾਉਣ ਸ਼ੈਲੀ ਪ੍ਰਭਾਵ ਪੂਰਨ ਸੀ। ਬਹੁਤ ਹੀ ਠੀਕ ਤਰੀਕੇ ਨਾਲ ਕੀਤਾ ਅਲਾਪ, ਅਤੇ ਤਾਨਾਂ ਦਾ ਕ੍ਰਮ ਬਹੁਤ ਅੱਛਾ ਸੀ। ਸਰੋਤੇ ਬਾਰ ਬਾਰ ਵਾਹ ਵਾਹ ਕਰ ਰਹੇ ਸਨ। ਰਾਗ ਜੋਗ ਤੋਂ ਬਾਅਦ, ਸਤਿਗੁਰੂ ਜੀ ਦੀ ਸਿਫਾਰਸ਼ ਤੇ ਕਲਾਕਾਰਾਂ ਨੇ ਰਾਗ ਦਰਬਾਰੀ ਗਾਇਆ। ਜਿਸਦੀ ਬੰਦਿਸ਼ ਇਕ ਤਾਲ ਵਿਚ ਸੀ (ਤੂੰ ਹੈ ਮੁਹੰਮਦ ਸ਼ਾਹ ਦਰਬਾਰ) ਜਿਹੜੀ ਕਿ ਪੁਰਾਣੀ ਬੰਦਿਸ਼ ਹੈ ਪੇਸ਼ ਕੀਤੀ। ਸਰੋਤਿਆਂ ਅਤੇ ਸਤਿਗੁਰੂ ਜੀ ਦੇ ਅਨੁਰੋਧ ਤੇ ਰਾਗ ਬਸੰਤ ਬਹਾਰ ਸੁਣਾਇਆ ਇਨ੍ਹਾਂ ਦੇ ਨਾਲ ਤਬਲੇ ਤੇ ਸ੍ਰੀ ਲਛਮਣ ਸਿੰਘ ਨੇ ਸੰਗਤ ਕੀਤੀ। ਹਾਰਮੋਨੀਅਮ ਤੇ ਸੰਗਤ ਪ੍ਰੋ: ਜੁਗਿੰਦਰ ਬਾਵਰਾ ਨੇ ਕੀਤੀ ਹਾਰਮੋਨੀਅਮ ਤੇ ਸੰਗਤ ਠੀਕ ਨਾ ਕਰਨ ਤੇ ਕਲਾਕਾਰਾਂ ਨੇ ਹਾਰਮੋਨੀਅਮ ਬੰਦ ਕਰ ਦੇਣ ਦਾ ਅਨੁਰੋਧ ਕੀਤਾ। ਪਰੋਗਰਾਮ ਦੇ ਅੰਤ ਤੀਕ ਸਰੋਤੇ ਮੰਤਰ ਮੁਗਧ ਹੋ ਕੇ ਬੈਠੇ ਰਹੇ ।

ਪਰੋਗਰਾਮ ਦੇ ਅੰਤ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗੀਤ ਕਲਾ ਮੰਚ ਦੇ ਸੰਸਥਾਪਕਾਂ ਨੂੰ ਵਧਾਈ ਦਿਤੀ ਅਤੇ ਬੁਲਾਏ ਹੋਏ ਕਲਾਕਾਰਾਂ ਦਾ ਧੰਨਵਾਦ ਕੀਤਾ। ਗੁਰੂ ਜੀ ਨੇ ਨਾਮਧਾਰੀ ਸੰਗੀਤ ਗੋਸ਼ਟੀ ਕਰਵਾਉਣ ਲਈ ਵੀ ਕਿਹਾ।

ਇਸ ਦੇ ਬਾਦ ਕਲਾ ਮੰਚ ਦੇ ਪ੍ਰਧਾਨ ਸ੍ਰੀ ਵਿਜੇ ਚੋਪੜਾ ਜੀ ਨੇ ਸਤਿਗੁਰੂ ਜੀ ਅਤੇ ਸਰੋਤਿਆਂ ਦਾ ਧੰਨਵਾਦ ਕੀਤਾ। ਰਾਜੇਸ਼ਵਰੀ ਕਲਾ ਸੰਗਮ ਦੇ ਰਜਿਸਟਰਾਰ ਸ: ਜੋਧ ਸਿੰਘ ਜੀ ਨ ਸਰੋਤਿਆਂ ਵਲੋਂ ਸਤਿਗੁਰੂ ਜੀ ਅਤੇ ਸੰਗੀਤ ਕਲਾ ਮੰਚ ਦਾ ਧੰਨਵਾਦ ਕੀਤਾ ਅਤੇ ਸਤਿਗੁਰੂ ਜੀ ਨੂੰ ਪੂਰਨ ਰੂਪ ਨਾਲ ਸਹਿਯੋਗ ਦੇਣ ਦਾ ਪ੍ਰਣ ਕੀਤਾ।

ਪਰੋਗਰਾਮ ਪੂਰਨ ਰੂਪ ਨਾਲ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਸੰਪੰਨ ਹੋਇਆ ! —ਵੀਰੇਂਦਰ

# ਮੇਰੇ ਪਿਤਾ ਜੀ

— ਸੁਖਬੀਰ ਸਿੰਘ ਸੰਧੂ

ਸੁਖਬੀਰ ਨੇ ਬਾਲ ਅਵਸਥਾ ਵਿਚ ਹੀ ਆਪਣੇ ਪਿਤਾ ਜੀ ਦਾ ਸ਼ਬਦ ਚਿਤ੍ਰ ਉਲੀਕਣ ਦਾ ਸਫਲ ਜਤਨ ਕੀਤਾ ਹੈ। ਹੋਰਨਾਂ ਲੇਖਕਾਂ ਦੇ ਪੁਤਰਾਂ ਪੁਤਰੀਆਂ ਨੂੰ ਸਦਾ ਦਿੰਦੇ ਹਾਂ ਕਿ ਆਪਣੇ ਮਾਪਿਆਂ ਬਾਰੇ ਆਪਣੇ ਵਿਚਾਰ ਸ਼ਬਦਾਂ ਵਿਚ ਪ੍ਰੋ ਕੇ ਸਾਨੂੰ ਭੇਜਣ। —ਸੰਪਾਦਕ

ਮੇਰੇ ਪਿਤਾ ਜੀ ਦਾ ਨਾਂ ਸ੍ਰੀ ਪ੍ਰੀਤਮ ਸਿੰਘ ਕਵੀ ਹੈ। ਉਹ ਨਾਂ ਦੇ ਈ ਨਹੀਂ ਸਚਮੁਚ ਦੇ ਵੀ ਪ੍ਰੀਤਮ ਨੇ। ਤੁਸੀਂ ਇੰਜ ਸਮਝ ਸਕਦੇ ਹੋ ਕਿ ਉਹ ਕੰਡਿਆਂ ਵਿਚੋਂ ਨਿਕਲੇ ਹੋਏ ਇਕ ਗੁਲਾਬ ਨੇ ਕਿਉਂਕਿ ਜਿਹੜੀਆਂ ਹਾਲਤਾਂ ਵਿਚ ਉਹ ਰਹਿੰਦੇ ਸਨ ਉਹ ਕੰਡਿਆਂ ਤੋਂ ਘੱਟ ਨਹੀਂ ਸਨ। ਪਰ ਹੁਣ ਤਾਂ ਉਹ ਪੂਰੇ ਆਜ਼ਾਦ ਹਨ ਅਤੇ ਫੈਸ਼ਨ ਵਾਲੇ ਬਜ਼ੁਰਗ ਬਣਦੇ ਜਾਂਦੇ ਨੇ।

ਮੇਰੇ ਪਿਤਾ ਜੀ, ਜਿਹੋ ਜਿਹੀ ਆਦਮੀ ਦੀ ਸਿਹਤ ਹੋਣੀ ਚਾਹੀਦੀ ਹੈ ਉਹੋ ਜਿਹੀ ਦੇ ਮਾਲਕ ਹਨ। ਉਹ ਖੁਸ਼ ਰਹਿੰਦੇ ਹਨ ਅਤੇ ਕਦੇ ਕਦੇ ਮੇਰੀ ਬੀਜੀ ਨਾਲ ਮਖੌਲ ਵੀ ਕਰ ਲੈਂਦੇ ਹਨ। ਪਿਤਾ ਜੀ ਹਫਤੇ 'ਚੋਂ 10 ਦਿਨ ਘਰੋਂ ਬਾਹਰ ਰਹਿੰਦੇ ਹਨ ਕਿਉਂਕਿ ਉਹਨਾਂ ਦੇ ਅਨੇਕਾਂ ਦੋਸਤ ਮਿਤਰ ਹਨ ਤੇ ਹੋਰ ਕਈ ਕੰਮ ਪਏ ਰਹਿੰਦੇ ਹਨ। ਉਹ ਸਾਰੇ ਕੰਮ ਬੜੇ ਧਿਆਨ ਨਾਲ ਕਰਦੇ ਨੇ। ਜੇ ਤੁਸੀਂ ਕਦੇ ਉਹਨਾਂ ਨੂੰ ਮਿਲੋ ਤਾਂ ਇਸ ਦੇ ਬਾਰੇ ਛੋਟਾ ਜਿਹਾ "ਭਾਸ਼ਨ" ਵੀ ਸੁਣ ਸਕਦੇ ਹੋ। ਜੁ ਬਹੁਤ ਪ੍ਰਭਾਵਤ ਕਰਦਾ ਹੈ। ਉਹ ਖੁਲ੍ਹ ਕੇ ਬੋਲਦੇ ਨੇ ਤੇ ਆਪਣੇ ਦਿਲ ਦੀ ਗੱਲ ਹਰ ਇਕ ਨਾਲ ਕਰਦੇ ਹਨ।

ਹਰ ਕੋਈ ਉਹਨਾਂ ਦੇ ਪਰੇਮ ਕਾਰਨ ਉਹਨਾਂ ਵਲ ਇੰਜ ਦੌੜਦਾ ਹੈ ਜਿਵੇਂ ਗੁੜ ਵਲ ਮੱਖੀਆਂ ਜਾਂ ਗੋਲ ਗੱਪਿਆਂ ਦੀ ਦੁਕਾਨ ਵਲ ਜਨਾਨੀਆਂ। ਹਰ ਇਕ ਜਨਾਨੀ ਨਾਲ ਉਹ ਪਿਆਰ ਨਾਲ ਗੱਲ ਕਰਦੇ ਹਨ ਪਰ ਸਾਡੀ ਬੀਜੀ ਦੀ ਹਿੰਮਤ ਵੇਖੋ ਉਹਨਾਂ ਨੂੰ ਕੁਝ ਨਹੀਂ ਹੁੰਦਾ।

ਮੇਰੇ ਪਿਤਾ ਜੀ ਚਿੱਟੇ ਕਪੜਿਆਂ ਨਾਲ ਰੰਗੇ ਹੁੰਦੇ ਹਨ ਤੇ ਇਵੇਂ ਲਗਦੇ ਨੇ ਜਿਵੇਂ ਚਿੱਟੇ ਬਦਲਾਂ ਵਿਚੋਂ ਸੂਰਜ ਦਿਸਦਾ ਹੈ। ਪਿਤਾ ਜੀ ਗੁੱਸਾ ਤਾਂ ਅੱਵਲ ਕਰਦੇ ਈ ਨਹੀਂ ਪਰ ਜੇ ਕਦੀ ਆ ਵੀ ਜਾਵੇ ਤਾਂ ਹਾਲਤ ਦੋ ਕੁ ਮਿੰਟ ਲਈ ਖਰਾਬ ਹੋ ਜਾਂਦੀ ਹੈ, ਬਾਅਦ ਵਿਚ ਸ਼ਾਇਦ ਉਹ ਇਹ ਸੋਚਕੇ ਸ਼ਾਂਤ ਹੋ ਜਾਂਦੇ ਹਨ ਕਿ ਜਿੰਨਾ ਉਹਨਾਂ ਨੇ ਗੁੱਸਾ ਕੀਤਾ ਹੈ ਜੇ ਉਹ ਵਿਗਿਆਨਕ ਢੰਗ ਨਾਲ ਬਾਲਿਆਂ ਜਾਂਦਾ ਤਾਂ ਇਕ ਕੱਪ ਚਾਹ ਤਿਆਰ ਹੋ ਜਾਵੇਗੀ।

ਮੇਰੇ ਪਿਤਾ ਜੀ ਚਾਹੁੰਦੇ ਹਨ ਕਿ ਅਸੀਂ ਖੂਬ ਪੈਸਾ ਕਮਾਈਏ ਤੇ ਆਪਣੇ ਆਪ ਬੰਗਲੇ, ਕੋਠੀਆਂ, ਕਾਰਾਂ ਖਰੀਦੀਏ। ਇਸ ਲਈ ਸਾਨੂੰ ਚਾਹੀਦਾ ਹੈ ਕਿ ਅਸੀਂ ਵੀ ਪਿਤਾ ਜੀ ਵਾਂਗੂ ਨਾ ਸੋਚੀਏ ਕਿ "ਪੁੱਤਰ, ਮੈਂ ਤਾਂ ਪੈਸੇ ਬਾਰੇ ਜ਼ਿਆਦਾ ਸੋਚਿਆ ਵੀ ਨਹੀਂ।" ਅਤੇ ਨਾ ਹੀ ਅਪਣੇ ਪੁੱਤਰਾਂ ਨੂੰ ਕਹੀਏ ਨਹੀਂ ਤਾਂ ਉਹ ਵੀ ਆਪਣੇ ਪੁੱਤਰਾਂ ਨੂੰ ਇੰਜ ਹੀ ਕਹਿਣਗੇ। ਤੇ ਜਦ ਤਕ ਸਾਡਾ ਖਾਨਦਾਨ ਰਹੇਗਾ ਇਹ ਕਹਾਵਤ ਈ ਬਣ ਜਾਵੇਗੀ।

ਪਿਤਾ ਜੀ ਨੂੰ ਨਵੀਆਂ ਚੀਜਾਂ ਖਰੀਦਣ ਦਾ ਬੜਾ ਸ਼ੌਕ ਹੈ। ਕਿਤਾਬਾਂ ਨਾਲ ਤਾਂ ਉਹਨਾਂ ਦੀਆਂ ਅਲਮਾਰੀਆਂ ਭਰੀਆਂ ਰਹਿੰਦੀਆਂ ਹਨ ਤੇ ਪੈੱਨ ਵੀ ਮਹੀਨੇ ਵਿਚ 2-3 ਖਰੀਦ ਹੀ ਲੈਂਦੇ ਹਨ। ਪਿਤਾ ਜੀ ਸੈਰ ਦੇ ਵੀ ਬੜੇ ਸ਼ੁਕੀਨ ਨੇ : ਗੱਲ ਕੋਈ ਪੁਰਾਣੀ ਨਹੀਂ, ਅੱਜ ਦੀ ਏ। ਪਿਤਾ ਜੀ ਦੇ ਦੋਸਤ ਨੇ ਉਹਨਾਂ ਨੂੰ ਨਾਲ ਜਾਣ ਲਈ ਆਖਿਆ। ਕਿਸੇ ਪਿੰਡ ਜਾਣਾ ਸੀ ਸ਼ਾਮ ਨੂੰ ਅੱਠ ਵਜੇ ਪਰ ਪਿਤਾ ਜੀ ਸਵੇਰੇ 5 ਵਜੇ ਉਠੇ ਤੇ ਤਿਆਰੀ ਸ਼ੁਰੂ ਕਰ ਦਿਤੀ। ਕਦੀ ਉਹ ਆਪਣਾ ਵੱਡਾ ਅਟੈਚੀ ਕੇਸ ਦੇਖਦੇ ਕਦੇ ਛੋਟਾ। ਜਾਣ ਦਾ ਚਾਅ ਘਰ ਟਿਕ ਕੇ ਨਹੀਂ ਸੀ ਰਹਿਣ ਦਿੰਦਾ। ਪਿਤਾ ਜੀ ਦੁਪਹਿਰ ਦੇ ਦੋ ਕੁ ਵਜੇ ਹੀ "ਅੱਛਾ ਜੀ, ਤੁਹਾਨੂੰ ਨਮਸਤੇ ਕਹਿ ਹੀ ਦੇਵਾਂ" ਕਹਿਕੇ ਸਮਝੋ ਭਜਣ ਹੀ ਲਗੇ ਸਨ ਕਿ ਮੇਰੇ ਬੀਜੀ ਨੇ ਹਮਲਾ ਕਰ ਦਿਤਾ : "ਹੁਣੇ ਜਾ ਕੇ ਕਿਉਂ ਉਹਦੇ ਕੰਨ ਖਾਂਦੇ ਹੋ। ਉਹਨੇ ਸੌ ਕੰਮ ਹੋਰ ਵੀ ਕਰਨੇ ਨੇ, ਵਿਹਲਾ ਨਹੀਂਗਾ ਉਹ।" ਇਹ ਸੁਣਦਿਆਂ ਪਿਤਾ ਜੀ ਆਰਾਮ ਨਾਲ ਬਹਿ ਕੇ, ਜਿਨ੍ਹਾਂ ਨੂੰ ਚਿਠੀਆਂ ਲਿਖਣੀਆਂ ਸਨ, ਲਿਖਣ ਲਗ ਪਏ। ●

ਰੀਵੀਊ :

# "ਵਰਿਆਮ ਦਾ ਵਿਸ਼ੇਸ਼ ਅੰਕ"

ਮਾਸਕ "ਵਰਿਆਮ" ਨੇ ਆਪਣੇ ਤਿੰਨ ਅੰਕ ਇਕਠੇ ਕਰ ਕੇ ਸੌ ਸਫਿਆਂ ਤੋਂ ਵਧ ਦਾ ਇਕ ਵਿਸ਼ੇਸ਼ ਅੰਕ ਪ੍ਰਕਾਸ਼ਤ ਕੀਤਾ ਹੈ ਜਿਹੜਾ ਨਾਮਧਾਰੀ ਸੰਪਰਦਾ ਦੇ ਮੁਖੀ "ਸਤਿਗੁਰੂ ਜਗਜੀਤ ਸਿੰਘ" ਦੀ ਬਹੁ-ਪੱਖੀ ਸ਼ਖਸੀਅਤ ਨੂੰ ਸਮਰਪਤ ਹੈ।

ਪਰਚੇ ਦੇ ਸੰਪਾਦਕ ਸ: ਜਗਦੀਸ਼ ਸਿੰਘ ਨੇ ਆਪਣੇ ਸੰਪਾਦਕੀ ਲੇਖ ਵਿਚ ਹੀ ਲਿਖ ਦਿਤਾ ਹੈ ਕਿ ਉਹਨਾਂ ਇਹ ਅੰਕ ਕਿੰਨੀਆਂ ਕਠਨਾਈਆਂ ਤੇ ਸੀਮਤ ਸਾਧਨਾਂ ਦੀ ਵਲਗਣ ਵਿਚ ਫਸੇ ਰਹਿ ਕੇ ਪ੍ਰਕਾਸ਼ਤ ਕੀਤਾ ਹੈ। ਪਰ ਇਹਨਾਂ ਮੁਸ਼ਕਲਾਂ ਦੇ ਬਾਵਜੂਦ ਜੋ ਅੰਕ ਉਹਨਾਂ ਆਪਣੇ ਪਾਠਕਾਂ ਅਗੇ ਲਿਆਂਦਾ ਹੈ ਉਹ ਨਾ ਕੇਵਲ ਆਪਣੇ ਵਿਸ਼ੇ ਦੇ ਪੱਖ ਤੋਂ ਵਿਲੱਖਣ ਹੈ ਸਗੋਂ ਆਪਣੇ ਖੇਤਰ ਦਾ ਇਕ ਸਫਲ ਤੇ ਬੇਮਿਸਾਲ ਹੰਭਲਾ ਹੈ।

ਨਾਮਧਾਰੀ ਸੰਪਰਦਾ ਦੇ ਮੁਖੀ ਬਾਰੇ, ਜਿਸ ਦਾ ਆਪਣੀ ਸੰਪਰਦਾ ਤੋਂ ਬਾਹਰ ਸਮਾਜਕ ਸਿਆਸੀ, ਸਭਿਆਚਾਰ ਤੇ ਕਲਾ ਦੇ ਖੇਤਰ ਵਿਚ ਹੋਰ ਕਿਸੇ ਵੀ ਸੰਪਰਦਾ ਦੇ ਮੁਖੀ ਨਾਲੋਂ ਵਧ ਸਾਰਥਕ ਤੇ ਉਸਾਰੂ ਰੋਲ ਹੈ, ਬਾਰੇ ਇਹ ਪਹਿਲਾ ਯਤਨ ਨਿਸ਼ਚੇ ਹੀ ਨਾਮਧਾਰੀਆਂ ਬਾਰੇ ਕੁਝ ਜਾਨਣ ਵਾਲਿਆਂ ਦੀ ਭੁਖ ਪੂਰੀ ਕਰੇਗਾ। ਇਹ ਅੰਕ ਸਤਿਗੁਰੂ ਜਗਜੀਤ ਸਿੰਘ ਬਾਰੇ ਨਿਰੀ ਉਤਲੀ ਪੇਤਲੀ ਜਾਣਕਾਰੀ ਨਹੀਂ ਦਿੰਦਾ ਸਗੋਂ ਉਹਨਾਂ ਬਾਰੇ ਰਵਾਇਤੀ ਨਾਲੋਂ ਵਧੇਰੇ ਗਹਿਰਾਈ ਵਿਚ ਗੱਲ ਕਰਨ ਦਾ ਯਤਨ ਕਰਦਾ ਹੈ।

● ਇਸ ਅੰਕ ਦੀ ਵਿਸ਼ੇਸ਼ ਗੱਲ ਇਹ ਹੈ ਕਿ ਪਰਚੇ ਦਾ ਸੰਪਾਦਕ ਖੁਦ ਨਾਮਧਾਰੀ ਹੋਣ ਦੇ ਬਾਵਜੂਦ ਨਿਰੇ ਸ਼ਰਧਾ-ਭਾਵ ਨੂੰ ਹੀ ਆਧਾਰ ਨਹੀਂ ਬਣਾਇਆ ਗਿਆ। ਅੰਕ ਦਾ ਆਰੰਭ ਭਾਵੇਂ ਸੁਰਜੀਤ ਰਾਮਪੁਰੀ ਦੀ ਨਿਰੋਲ ਸ਼ਰਧਾਵਾਨ 'ਪ੍ਰਾਰਥਨਾ' ਨਾਲ ਹੀ ਹੋਇਆ ਹੈ ਪਰ ਇਸ ਵਿਚ ਨਾਮਧਾਰੀ ਆਗੂ ਬਾਰੇ ਵੱਖ ਵੱਖ ਪਹਿਲੂਆਂ ਤੋਂ ਆਪਣੀ ਰਾਏ ਦਸਦੇ ਹਨ। ਇਸ ਵਿਚ ਇਕ ਪਾਸੇ ਉਸਤਾਦ ਅਮਜਦ ਅਲੀ ਵਰਗਾ ਪ੍ਰਸਿਧ ਸੰਗੀਤਕਾਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਲਈ ਘਾਲਣਾ ਉਤੇ ਝਾਤੀ ਪਾਉਂਦਾ ਹੈ ਤਾਂ ਦੂਸਰੇ ਪਾਸੇ ਜਗਜੀਤ ਸਿੰਘ ਆਨੰਦ ਵਰਗਾ ਮੋਹਰੀ ਕਮਿਊਨਿਸਟ ਆਗੂ ਸੰਸਾਰ ਅਮਨ ਦੇ ਖੇਤਰ ਵਿਚ ਉਹਨਾਂ ਦੇ ਸ਼ਾਨਦਾਰ ਉਦਮ ਸਬੰਧੀ ਰੋਸ਼ਨੀ ਦਿੰਦਾ ਹੈ: ਅੰਕ ਭਾਵੇਂ ਆਪਣੇ ਵਿਸ਼ੇ ਅਨੁਸਾਰ ਬਹੁਤਾ ਸਤਿਗੁਰੂ ਜਗਜੀਤ ਸਿੰਘ ਦੀ ਸ਼ਖਸੀਅਤ ਦੁਆਲੇ ਘੁੰਮਦਾ ਹੈ, ਪਰ ਇਹ ਸਮੁਚੀ ਨਾਮਧਾਰੀ ਲਹਿਰ ਬਾਰੇ ਵੀ ਵਡਮੁੱਲੀ ਜਾਣਕਾਰੀ ਦਿੰਦਾ ਹੈ। ਲਹਿਰ, ਜਿਸ ਦੀਆਂ ਬਹੁਤ ਸ਼ਾਨਦਾਰ ਰਵਾਇਤਾਂ ਹਨ ਤੇ ਜਿਹੜੀ ਆਪਣੀਆਂ ਕੁਝ ਕੁ ਬੰਦਸ਼ਾਂ ਦੇ ਬਾਵਜੂਦ ਕਿਸੇ ਤੰਗਨਜ਼ਰੀ ਦੀ ਕੈਦ ਵਿਚ ਬੰਦ ਨਹੀਂ।

ਇਸ ਵਿਸ਼ੇਸ਼ ਅੰਕ ਦਾ ਇਕ ਹੋਰ ਸਭ ਤੋਂ ਅਹਿਮ ਪਹਿਲੂ ਅੰਕ ਵਿਚਲੀਆਂ ਤਸਵੀਰਾਂ ਹਨ। ਅੰਕ ਵਿਚ ਸ਼ਾਮਲ ਲੇਖਾਂ ਦੇ ਨਾਲ ਨਾਲ ਇਹ ਤਸਵੀਰਾਂ ਨਾਲੋਂ ਵੀ ਵਧ ਕੰਮ ਕਰਦੀਆਂ ਹਨ। ਇਹਨਾਂ ਤਸਵੀਰਾਂ ਵਿਚ ਆਪਣੀ ਸੰਪਰਦਾ ਦੇ ਮੋਹਰੀ ਨੂੰ ਸੰਗੀਤਕਾਰ, ਦੇਸ ਦੇਸ਼ਾਂਤਰਾਂ ਦੀਆਂ ਉਘੀਆਂ ਹਸਤੀਆਂ ਵਿਚ ਵਿਚਰਦਿਆਂ, ਨਾਮਧਾਰੀ ਨੌਜਵਾਨਾਂ ਨੂੰ ਖੇਡਾਂ ਤੇ ਸੰਗੀਤ ਦੇ ਖੇਤਰ ਵਿਚ ਨਿਤਾਰਦਿਆਂ, ਪਸ਼ੂ-ਧਨ ਦੇ ਰਖਵਾਲੇ ਦੇ ਰੂਪ ਵਿਚ ਤੇ ਸਿਆਸੀ ਵਲਗਣਾਂ ਤੋਂ ਆਜ਼ਾਦ ਬਹੁ-ਪੱਖੀ ਵਿਅਕਤੀਤਵ ਵਾਲੀ ਹਸਤੀ ਵਜੋਂ ਦੇਖਿਆ ਜਾ ਸਕਦਾ ਹੈ। ਸਮੁਚੇ ਤੌਰ ਤੇ ਆਖਿਆ ਜਾ ਸਕਦਾ ਹੈ ਕਿ ਇਹ ਅੰਕ ਆਪਣੇ ਆਪ ਵਿਚ ਇਕ ਅਜੇਹਾ ਠੋਸ ਯਤਨ ਹੈ ਜਿਸ ਦੀ ਲੋੜ ਸੀ। ਸ: ਜਗਦੀਸ਼ ਸਿੰਘ ਇਸ ਲਈ ਨਿਸ਼ਚੇ ਹੀ ਵਧਾਈ ਦੇ ਹੱਕਦਾਰ ਹਨ। ਪਰਚੇ ਦਾ ਟਾਈਟਲ ਬਹੁਤ ਦਿਲਕਸ਼ ਹੈ।

ਪਰਚੇ ਦੀ ਛਪਾਈ ਸੁੰਦਰ ਤੇ ਮੁੱਲ ਪੰਜ ਰੁਪਏ।

—ਬ.ਪ.

(ਨਵਾਂ ਜ਼ਮਾਨਾ 26—2—78





Approved By Department of :

AGRICULTURE PUNJAB GOVERNMENT

High Class Manufacturers of :

- QUALITY WHEAT THRASHERS
- MAIZE SHELLERS
- FERTI SEED DRILLS
- AND OTHER AGRICULTURAL IMPLEMENTS

QUALITY MARKED






ਕੁਆਲਟੀ ਮਾਰਕਡ



ਖੇਤੀ ਬਾੜੀ ਦੇ ਵਧੀਆ ਸਾਜ਼ ਸਾਮਾਨ ਬਨਾਉਣ ਵਾਲੇ।

TRADE **JASPAL** MARK

Grams : HABI INDUSTRIES

Phone : 2737

***HABI INDUSTRIES (Regd.)***

10 Industrial Area

PHAGWARA – 144401 (Pb.)



Registered : P/JL—97 MONTHLY WARIAM March Issue

Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ । ਪ੍ਰਕਾਸ਼ਨ ਮਿਤੀ 15-4-1976